ੴ



# ਈਸ਼ਵਰ ਭਗਤੀ

ਗਿ: ਮਾਨ ਸਿੰਘ 'ਝੌਰ' ਦੇ ਚੌਣਵੇਂ ਲੈਕਚਰ

# ਈਸ਼ਵਰ ਭਗਤੀ

ਗਿ: ਮਾਨ ਸਿੰਘ ਝੌਰ ਦੇ



ਚੋਣਵੇਂ ਲੇਖ



ਪ੍ਰਕਾਸ਼ਕ-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

# ISHWAR BHAGTEE

*Selected Lectures of Giani Maan Singh Jhaur*

ISBN : 81-7601-411-7

ਪਹਿਲੀ ਐਡੀਸ਼ਨ : 2001

ਤੀਸਰੀ ਐਡੀਸ਼ਨ : ਅਪ੍ਰੈਲ 2005

ਮੁੱਲ : 60-00

ਸੰਪਾਦਕ :

ਗਿ: ਹਰਦੀਪ ਸਿੰਘ






ਪ੍ਰਕਾਸ਼ਕ -

ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਟੈਲੀ-ਫੈਕਸ : (0183) 2542346, 2547974, 2557973

E-mail : csjs@vsnl.com,

Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ । ਫੋਨ : 2705003, 3094012

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖ਼ਜ਼ਾਨਾ ਮਨੁੱਖ-ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ-ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ, ਲੇਖਕ ਤੇ ਕਵੀ ਜਨ, ਸਟੀਕ-ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ-ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਜੀ ਝੌਰ ਗੁਰੂ-ਘਰ ਦੇ ਅਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤੀ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ-ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫ਼ੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ-ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ਼ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਸਿੱਖੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਈਸ਼ਵਰ ਭਗਤੀ' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ ਦੇ ਪੰਜ ਲੈਕਚਰ ਈਸ਼ਵਰ ਭਗਤੀ, ਗੁਰਮਤਿ, ਨਾਨਕ-ਨਿਰੰਕਾਰੀ, ਗੁਰੂ ਕੇ ਚਰਨਾਂ ਦੀ ਮਿਸਾਲ, ਪ੍ਰਭੂ ਮਿਲਾਪ ਦਾ ਵਿਛੋੜਾ ਦਰਜ ਹਨ ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

*-ਗਿਆਨੀ ਹਰਦੀਪ ਸਿੰਘ*

ਨੰਦੇੜ

# ਤਤਕਰਾ



❋ ❋ ❋ ❋

# ਈਸ਼ਵਰ ਭਗਤੀ

ਗੁਰੂ ਕੀ ਪਰਮ ਸਤਿਕਾਰਯੋਗ ਨਿਵਾਜ਼ੀ, ਗੁਰੂ ਕੀ ਸੁੰਦਰ ਰੂਪ ਸਰੂਪ ਸਾਧ ਸੰਗਤ ਜੀ ! ਗੁਰੂ ਕੇ ਖਾਸ ਰੂਪ ਖਾਲਸਾ ਮਾਈ ਭਾਈ ਬਿਰਧ, ਜੋ ਵੀ ਸਮੇਂ ਦੀ ਕਦਰ ਕਰਦੇ, ਸਮੇਂ ਦਾ ਸਤਿਕਾਰ ਕਰਦੇ, ਸਮੇਂ ਸਿਰ ਗੁਰਦੁਆਰੇ ਪਹੁੰਚੇ ਹੋ, ਆਓ ਆਪਾਂ ਸਾਰੇ ਰਲ-ਮਿਲ ਕੇ ਕੋਸ਼ਿਸ਼ ਕਰੀਏ ਕਿ ਸਾਡਾ ਮਨ 'ਈਸ਼ਵਰ ਭਗਤੀ' ਵਿਚ ਰੁੱਝ ਜਾਏ।

ਸ੍ਰੀਮਾਨ ਪਿਆਰਾ ਸਿੰਘ ਸਾਹਿਬ ਕੈਪਟਨ ਹੁੰਦੇ ਸਨ, ਇਕ ਪੰਥ ਵਿਚ ਮੰਨੀ-ਪ੍ਰਮੰਨੀ ਹਸਤੀ ! ਉਹਨਾਂ ਨੇ ਜੀਵਨ ਆਪਣਾ ਜੈਪੁਰ ਗੁਜ਼ਾਰਿਆ ਰਿਆਸਤ ਵਿਚ। ਦੋ ਲੜਕੇ ਵਾਹਿਗੁਰੂ ਨੇ ਉਹਨਾਂ ਨੂੰ ਬਖਸ਼ੇ ਸੀ ਤੇ ਦੋ ਲੜਕਿਆਂ ਦੇ ਜਦੋਂ ਰਿਸ਼ਤੇ ਆਉਣ ਲੱਗੇ, ਉਦੋਂ ਹੱਥ ਜੋੜ ਕੇ, ਝੋਲੀ ਅੱਡ ਕੇ ਭਿਖਾਰੀਆਂ ਵਾਂਗੂੰ ਕਹਿੰਦੇ ਹੁੰਦੇ ਸਨ, ਰਿਸ਼ਤਾ ਦੇਣ ਆਏ ਗੁਰਮੁਖ ਮਹਾਂਪੁਰਸ਼ ਜੀ ! ਜੀਅ ਸਦਕੇ, ਧੰਨ ਭਾਗ ਤੂੰ ਮੇਰਾ ਘਰ ਵਸਾਉਣ ਆਇਆ ਹੈਂ। ਪਰ ਮੈਨੂੰ ਇਹ ਦੱਸ ਜਿਹੜੀ ਲੜਕੀ ਤੂੰ ਮੇਰੀ ਧੀ ਬਣਾਉਣ ਵਾਸਤੇ ਆਇਆ ਹੈਂ, ਕੀ ਉਹ ਕੀਰਤਨ ਜਾਣਦੀ ਹੈ ? ਜੇ ਨਹੀਂ ਜਾਣਦੀ ਤਾਂ ਉਸ ਨੂੰ ਸਿਖਾ ! ਪੈਸਾ, ਗਹਿਣਾ, ਜ਼ੇਵਰ ਕਿਸੇ ਚੀਜ਼ ਦੀ ਲੋੜ ਨਹੀਂ, ਲੜਕੀ ਨੂੰ ਕੀਰਤਨ ਆਉਣਾ ਚਾਹੀਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਦੋਵੇਂ ਨੂੰਹਾਂ ਉਹਦੀਆਂ ਕੀਰਤਨ ਕਰਦੀਆਂ ਸਨ, ਖੁਦ ਕੀਰਤਨ ਕਰਦੇ ਸਨ, ਉਹਨਾਂ ਦੇ ਘਰ ਵਾਲੇ ਕੀਰਤਨ ਕਰਦੇ ਸਨ। ਤੁਸੀਂ ਉਹਨਾਂ ਦੇ ਜੀਵਨ ਦਾ ਅੰਦਾਜ਼ਾ ਲਾਓ। ਭਈ ਸਾਰੇ ਪਰਿਵਾਰ ਵਿਚ ਪਹਿਲਾਂ ਘਰ ਵਿਚ ਆਸਾ ਦੀ ਵਾਰ ਦਾ ਸਾਰਾ ਕੀਰਤਨ ਹੁੰਦਾ ਸੀ, ਚੌਬੀਸ ਸਲੋਕ ! ਤੇ ਫਿਰ ਗੁਰਦੁਆਰੇ ਵਿਚ ਸਾਰਿਆਂ ਨਾਲੋਂ ਸਾਰਾ ਪਰਿਵਾਰ ਪਹਿਲਾਂ ਹੀ ਪਹੁੰਚਦਾ ਸੀ। ਕਿੰਨੀ ਕੁ ਰਾਤ ਨਾਲ ਉਠਦੇ ਹੋਣਗੇ, ਅੰਦਾਜ਼ਾ ਲਾਉਣ ਵਾਲੀ ਗੱਲ ਹੈ। ਉਹ ਇਕ ਵੇਰਾਂ ਮੈਨੂੰ ਜੈਪੁਰ ਲੈ ਗਏ ਸਾਹਿਬ ਸੱਚੇ ਪਾਤਿਸ਼ਾਹ ਤੇਗ ਬਹਾਦਰ ਜੀ ਦੇ ਦਿਨ ਉਤੇ ਤੇ ਇਕ ਉਹਨਾਂ ਨੇ ਮੰਗਵਾਇਆ ਜਵਨਗੁਨ ਮੰਤਰਾਂ ਦਾ ਕੋਈ ਕੱਟੜ ਸਨਾਧਰੀ, ਧੋਤੀ ਬੱਧੀ ਹੋਈ, ਬੜੀ ਬਾਰੀਕ ਤਿਲਕ ਛਾਪਾ ਲਾਇਆ, ਬੜਾ ਠਾਠ-ਬਾਠ, ਉਹ ਤਿੰਨ ਕੁ ਦਿਨ ਆਉਂਦਾ ਰਿਹਾ ਤੇ ਚੌਥੇ ਦਿਨ ਕਥਾ ਦੀ ਸਮਾਪਤੀ ਦੇ ਬਾਅਦ ਮੇਰੇ ਲਾਗੇ ਆ ਕੇ ਬੈਠ ਗਿਆ ਤੇ ਮੈਨੂੰ ਕਹਿਣ ਲੱਗਾ, ਗਿਆਨੀ ਜੀ ! ਸਤਿ ਸ੍ਰੀ ਅਕਾਲ। ਮੈਂ ਬੜਾ ਹੈਰਾਨ ਹੋਇਆ, ਵੇਖਣ ਨੂੰ ਰਾਜਪੂਤਾਨੇ ਦਾ ਬ੍ਰਾਹਮਣ ! ਸਤਿ ਸ੍ਰੀ ਅਕਾਲ ਇਸ ਨੇ ਬੜੀ ਖੜਕਾ ਕੇ ਪੰਜਾਬੀਆਂ ਵਾਂਗ ਬੁਲਾਈ ਹੈ। ਕਹਿਣ ਲੱਗਾ, "ਗਿਆਨੀ ਜੀ ! ਮੈਂ ਅੰਮ੍ਰਿਤਸਰੀਆ ਹਾਂ।" ਮੈਂ ਬੈਰਾਗੀ ਹਾਂ। ਅਸੀਂ ਜੈਬੋਵਾਰਡਰ ਦੇ ਰਾਜਗੁਰੂ ਹਾਂ ਤੇ ਮੈਨੂੰ ਕੈਪਟਨ ਪਿਆਰਾ ਸਿੰਘ ਜੀ ਲੈ ਆਏ, ਤਿੰਨ ਦਿਨ

ਕਥਾ ਦੇ ਬਾਅਦ ਅੱਜ ਮੈਂ ਇਸ ਕਰਕੇ ਤੇਰੇ ਲਾਗੇ ਆ ਕੇ ਬੈਠ ਗਿਆ ਹਾਂ, ਭਈ 'ਈਸ਼ਵਰ ਭਗਤੀ' ਦੀਆਂ ਕਿਤਾਬਾਂ ਮੈਂ ਪੜ੍ਹੀਆਂ ਨੇ, ਲੇਕਿਨ ਗੁਰੂ-ਭਗਤੀ ਦੀ ਕਿਤਾਬ ਮੈਨੂੰ ਅੱਜ ਤਕ ਨਹੀਂ ਮਿਲੀ। ਕੋਈ ਕਿਤਾਬ ਦੱਸੋ, ਜਿਸ ਵਿਚ ਗੁਰੂ ਦੀ ਭਗਤੀ ਲਿਖੀ ਹੋਵੇ। ਸਿੱਧਾ, ਅਚਨਚੇਤ ਮੇਰੀ ਜ਼ਬਾਨੋਂ ਨਿਕਲ ਗਿਆ, ਭਈ ਭਾਈ ਗੁਰਦਾਸ ਦੇ ਕਬਿੱਤ ਸਵੱਈਏ ਪੜ੍ਹਿਆ ਕਰ! ਅਗਲੇ ਵਰ੍ਹੇ ਜਦੋਂ ਮੈਂ ਉਥੇ ਗਿਆ ਹਾਂ ਤੇ ਉਸ ਗੁਰੂ ਕੇ ਸਿੱਖ ਨੇ ਭਾਈ ਗੁਰਦਾਸ ਜੀ ਦਾ 200 ਕਬਿੱਤ ਸਵੱਈਆਂ ਦਾ ਟੀਕਾ ਕੀਤਾ ਹੋਇਆ ਸੀ! ਕਹਿਣ ਲੱਗਾ, "ਤੁਸਾਂ ਮੇਰੇ ਤੇ ਬੜਾ ਪਰਉਪਕਾਰ ਕੀਤਾ ਹੈ, ਗਿਆਨੀ ਜੀ! ਮੈਨੂੰ ਗੁਰੂ ਭਗਤੀ ਦੀ ਇਹੋ ਜਿਹੀ ਪੁਸਤਕ ਕੋਈ ਨਹੀਂ ਲੱਭੀ! ਅਸੀਂ ਭਾਈ ਸਾਹਿਬ ਨਾਲ ਗੱਲਾਂ ਈ ਬੜੀਆਂ ਘੱਟ ਕਰਦੇ ਰਹੇ। ਭਾਈ ਸਾਹਿਬ ਕਹਿੰਦੇ ਨੇ:-

*"ਜੈਸੇ ਤੌ ਮਰਾਲ ਮਾਲ ਬੈਠਤ ਹੈ ਮਾਨਸਰ"*

ਮੈਰਾਲ ਦਾ ਅਰਥ ਹੈ ਹੰਸ ਤੇ ਮਾਲ ਦਾ ਅਰਥ ਹੈ ਮਾਲਾ ਤੇ ਮਾਲਾ ਆਮ ਤੌਰ ਤੇ 108 ਮਣਕਿਆਂ ਦੀ ਹੁੰਦੀ ਹੈ। ਤੇ ਹੰਸਾਂ ਦੀ ਮਾਲਾ ਯਾਨੀ ਬਹੁਤ ਸਾਰੇ ਹੰਸ, ਹੰਸਾਂ ਦੀ ਡਾਰ। ਭਾਈ ਸਾਹਿਬ ਕਹਿੰਦੇ ਨੇ ਜੈਸੇ ਹੰਸਾਂ ਕੀ ਡਾਰ ਇਕੱਠੀ ਹੋ ਕੇ, ਮਿਲ ਕੇ, ਇਹ ਮਾਨਸਰੋਵਰ ਦੇ ਕੰਢੇ ਉੱਤੇ ਬੈਠ ਜਾਂਦੀ ਹੈ, ਮਾਨਸਰੋਵਰ ਵਿਚੋਂ ਸੁੱਚੇ ਮੋਤੀ, ਸੁੱਚੇ ਮੋਤੀ ਖਾ-ਖਾ ਕੇ ਖੁਸ਼ ਹੁੰਦੇ ਨੇ ਉਹ ਹੰਸ! ਦੂਸਰੀ ਤੁਕ ਵਿਚ ਇਕ ਦੂਸਰਾ ਪ੍ਰਮਾਣ ਦਿੰਦੇ ਨੇ ਜਿਸ ਤਰ੍ਹਾਂ ਘਰ ਦੇ ਦਾਨੇ-ਪਰਦਾਨੇ, ਸਿਆਣੇ, ਸੁਚੱਜੇ ਜੀਵ ਇਕੱਠੇ ਹੋ ਕੇ ਰਸੋਈਖਾਨੇ ਵਿਚ ਬੈਠ ਜਾਂਦੇ ਨੇ ਤੇ ਟੇਬਲ ਕੁਰਸੀ ਦਾ ਰਿਵਾਜ ਤੇ ਬੜਾ ਨਵਾਂ ਜਿਹਾ ਹੈ ਹਿੰਦੁਸਤਾਨ ਵਿਚ। ਦੂਸਰੀ ਜੰਗ ਦੇ ਬਾਅਦ ਹੀ ਟੇਬਲ ਕੁਰਸੀ ਪੰਜਾਬ ਹਿੰਦੁਸਤਾਨ ਵਿਚ ਆਈ ਹੈ, ਇਸ ਤੋਂ ਪਹਿਲਾਂ ਤਾਂ ਅਸੀਂ ਭੁੰਜੇ, ਚੌਂਕੜੀ ਮਾਰ ਕੇ ਖਾਂਦੇ ਸਾਂ ਤੇ ਉਹ ਘਰ ਦੇ ਦਾਨੇ-ਪਰਦਾਨੇ ਰਸੋਈਖਾਨੇ ਵਿਚ ਬੈਠੇ ਹੋਏ ਕਈ ਪ੍ਰਕਾਰ ਦੇ ਭੋਜਨ, ਕਈ ਪ੍ਰਕਾਰ ਦੀਆਂ ਚਟਨੀਆਂ, ਕਈ ਤਰ੍ਹਾਂ ਦੇ ਆਚਾਰ, ਕਈ ਤਰ੍ਹਾਂ ਦੀਆਂ ਸਬਜ਼ੀਆਂ ਭਾਜੀਆਂ ਦਾਲਾਂ ਖਾ ਕੇ ਆਨੰਦ ਹੋ ਜਾਂਦੇ ਨੇ। ਤੀਸਰੀ ਤੁਕ ਵਿਚ ਇਕ ਹੋਰ ਪ੍ਰਮਾਣ ਦਿੰਦੇ ਨੇ, ਕਿ ਜੈਸੇ ਦਰੱਖਤ ਦੀ ਛਾਂ ਮਾਨਣ ਵਾਸਤੇ ਉਸ ਦੀਆਂ ਸ਼ਾਖਾਂ ਤੇ ਬੈਠ ਜਾਂਦੇ ਨੇ, ਓਸ ਦਰੱਖਤ ਦੇ ਫਲ ਵੀ ਉਹ ਖਾਂਦੇ ਨੇ, ਰੱਜ-ਪੁੱਜ ਕੇ ਫਿਰ ਉਹ ਪੰਛੀ ਮਿੱਠੇ-ਮਿੱਠੇ ਬਚਨ ਬੋਲਦੇ ਨੇ, ਸੋਹਣੇ-ਸੋਹਣੇ ਬਚਨ ਬੋਲਦੇ ਨੇ, ਆਪਣੀ-ਆਪਣੀ ਭਾਸ਼ਾ ਨਾਲ ਵਾਹਿਗੁਰੂ ਦਾ ਕੀਰਤਨ ਕਰਦੇ ਨੇ ਤੇ ਸੋਹਣੇ ਲੱਗਦੇ ਨੇ, ਚੰਗੇ ਲਗਦੇ ਨੇ, ਬੜੇ ਪਿਆਰੇ ਲੱਗਦੇ ਨੇ। ਤਿੰਨ ਪ੍ਰਮਾਣ ਦਿੱਤੇ ਨੇ, ਜਿਸ ਤਰ੍ਹਾਂ ਹੰਸਾਂ ਦੀ ਡਾਰ ਮਾਨਸਰੋਵਰ ਤੇ ਬੈਠ ਕੇ, ਮੋਤੀ ਖਾ ਕੇ ਅਨੰਦ ਹੁੰਦੀ ਹੈ। ਜਿਸ ਤਰ੍ਹਾਂ ਘਰ ਦੇ ਦਾਨੇ-ਪਰਦਾਨੇ, ਪਤਵੰਤੇ ਰਸੋਈਖਾਨੇ ਵਿਚ ਬੈਠ ਕੇ ਤਰ੍ਹਾਂ-ਤਰ੍ਹਾਂ ਦੇ ਭੋਜਨ ਖਾ ਕੇ ਪ੍ਰਸੰਨ ਹੁੰਦੇ ਨੇ, ਜਿਸ ਤਰ੍ਹਾਂ ਦਰੱਖਤ ਦੀ ਛਾਂ ਮਾਨਣ ਵਾਸਤੇ ਉਹਦੀਆਂ ਸ਼ਾਖਾਂ ਉੱਤੇ ਬੈਠ ਕੇ ਫਲ ਖਾ ਕੇ ਮਿੱਠੇ-ਮਿੱਠੇ ਬਚਨ ਬੋਲਦੇ ਨੇ, ਅੰਮ੍ਰਿਤ ਰਸ ਵਿਚ ਆ ਜਾਂਦੇ ਨੇ,

ਜਨਮ ਸਫਲਾ ਹੋ ਜਾਂਦਾ ਹੈ। ਆਪ ਧੰਨ ਹੋ, ਜਿਹੜੇ ਗੁਰੂ ਕੇ ਸਿੱਖ ਪਰਮ ਹੰਸ ਬਣ ਕੇ ਏਸ ਪਰਮ ਮਾਨਸਰੋਵਰ ਗੁਰਦੁਆਰੇ ਵਿਚ ਬੈਠੇ ਹੋ, ਗੁਰੂ ਕਾ ਰਸ ਮਾਨਣ ਵਾਸਤੇ ਆਏ ਹੋ।

*"ਐਸੋ ਸਹਾਈ ਹਰਿ ਕੋ ਨਾਮ ॥*
*ਸਾਧਸੰਗਤਿ ਭਜੁ ਪੂਰਨ ਕਾਮ ।"*

ਹਜ਼ੂਰ ਕਹਿੰਦੇ ਨੇ, ਨਾਮ ਇਹੋ ਜਿਹਾ ਸਹਾਇਕ ਹੈ, ਨਾਮ ਇਸ ਤਰ੍ਹਾਂ ਦਾ ਮਦਦਗਾਰ ਹੈ, ਨਾਮ ਐਸ ਤਰ੍ਹਾਂ ਦਾ ਹਮਦਰਦ ਹੈ, ਜਿਸ ਵੇਲੇ ਬਾਰ-ਬਾਰ ਆਖੀਏ ਨਾ ਐਸੋ ਸਹਾਈ, ਐਸੋ ਸਹਾਈ ਤੇ ਸਵਾਲ ਬਣ ਹੀ ਜਾਣਾ ਹੈ ਨਾ ਕੈਸੋ ਸਹਾਈ? ਤੇ ਮਹਾਂਪੁਰਸ਼ ਕਿਹਾ ਕਰਦੇ ਸਨ ਬਹੁਤ ਵੱਡਾ ਸਹਾਈ। ਜਿਥੇ ਕੋਈ ਸਹਾਇਤਾ ਨਾ ਕਰ ਸਕੇ ਉਥੇ ਸਹਾਇਤਾ ਕਰਨ ਵਾਲਾ ਸਹਾਈ। ਉਹਨੂੰ ਸਾਧਸੰਗਤਿ ਵਿਚ ਬੈਠ ਕੇ ਸਿਮਰ, ਉਹਨੂੰ ਸਾਧਸੰਗਤਿ ਵਿਚ ਬੈਠ ਕੇ ਅਰਾਧ, ਤੇਰੇ ਦੀਨ ਦੁਨੀਆਂ ਦੇ ਕੰਮ ਪੂਰੇ ਹੋ ਜਾਣਗੇ, ਦੀਨ ਦੁਨੀਆਂ ਦੇ ਕਾਰਜ ਤੁਹਾਡੇ ਸਫਲ ਹੋ ਜਾਣਗੇ। ਅਗਲੀਆਂ ਤੁਕਾਂ ਵਿਚ ਅਠਾਰਾਂ ਤੁਕਾਂ ਦਾ ਇਹ ਸ਼ਬਦ ਹੈ ਤੇ ਅਗਲੀਆਂ ਤੁਕਾਂ ਵਿਚ ਸਰਕਾਰ ਨੇ ਪ੍ਰਮਾਣ ਦਿੱਤੇ ਨੇ ਕਿ ਵਾਹਿਗੁਰੂ ਦਾ ਨਾਮ ਕਿਹੋ ਜਿਹਾ ਸਹਾਇਕ ਹੈ ? ਕੋਈ ਆਦਮੀ ਦਰਿਆ ਵਿਚ ਰੁੜ੍ਹਦਾ ਜਾਂਦਾ ਹੋਵੇ, ਦਰਿਆ ਦੀਆਂ ਛੱਲਾਂ ਵਿਚ ਕਾਬੂ ਆਇਆ ਹੋਵੇ, ਘੁੰਮਣਘੇਰੀਆਂ ਵ੍ਹਿਚ ਫਸਿਆ ਹੋਵੇ ਤੇ ਪਾਰਲੇ ਕਿਨਾਰੇ ਲੱਗਣ ਦੀ ਕੋਈ ਆਸ ਨਾ ਰਹਿ ਗਈ ਹੋਵੇ, ਜ਼ਿੰਦਗੀ ਐਵੇਂ ਕੁਝ ਮਿੰਟਾਂ ਦੀ ਮਹਿਮਾਨ ਹੋਵੇ, ਚਾਰ-ਚੁਫੇਰਿਓਂ ਨਿਰਾਸ਼ਾ ਗਿਆ ਹੋਵੇ ਕਿ ਮੈਂ ਮੋਇਆ ਕਿ ਮੋਇਆ। ਐਸੀ ਨਿਰਾਸਤਾ ਵਿਚ ਜੇ ਕੋਈ ਅਚਨਚੇਤ ਬੇੜੀ ਮਿਲ ਜਾਵੇ ਤੇ ਉਹ ਬੇੜੀ ਉਸ ਰੁੜ੍ਹਦੇ ਜਾਂਦੇ ਵਾਸਤੇ ਜੀਵਨ ਹੈ, ਜ਼ਿੰਦਗੀ ਹੈ, ਰੁੜ੍ਹਦੇ ਜਾਂਦੇ ਨੂੰ, ਡੁੱਬਦੇ ਜਾਂਦੇ ਨੂੰ, ਜੇ ਕੋਈ ਅਚਨਚੇਤ ਬੇੜੀ ਮਿਲ ਜਾਵੇ ਤੇ ਇਹ ਉਹਦੀ ਜ਼ਿੰਦਗੀ ਹੈ, ਇਹ ਉਹਦਾ ਜੀਵਨ ਹੈ:-

*"ਬੂਡਤ ਕਉ ਜੈਸੇ ਬੇੜੀ ਮਿਲਤ ॥*
*ਬੂਝਤ ਦੀਪਕ ਮਿਲਤ ਤਿਲਕ ॥"*

ਦੀਵਾ ਬੁਝਦਾ ਜਾਂਦਾ ਹੋਵੇ, ਤੇਲ ਵਿਚੋਂ ਖਤਮ ਹੋ ਗਿਆ ਹੋਵੇ, ਆਖੀਰਲੇ ਦਮਾਂ ਉਤੇ ਆਇਆ ਹੋਵੇ, ਫਿਰ ਘਰ ਦੀ ਕੋਈ ਸਿਆਣੀ ਦਾਨੀ-ਪਰਦਾਨੀ ਵੱਡ-ਵਡੇਰੀ ਕਹਿੰਦੀ ਹੈ ਆਪਣੀ ਪੋਤਰੀ ਨੂੰ, ਕੁੜੀਏ ! ਤੇਲ ਪਾ, ਦੀਵਾ ਬੁੱਝ ਚਲਿਆ ਈ ! ਤੇਲ ਪਾ। ਪੰਜਾਬੀ ਦੇ ਮੁਹਾਵਰੇ ਵਿਚ ਬੁਝਣ ਨੂੰ ਬੁਝਣਾ ਨਹੀਂ ਆਖਦੇ, ਭਈ ਵੱਡਾ ਹੋ ਚਲਿਆ ਹੈ ਆਖਦੇ ਨੇ ! ਇਕ ਰਹੀਮ ਖਾਨ ਖਾਨਾ ਹੋਇਆ ਹੈ ਮੁਸਲਮਾਨ ! ਮੁਸਲਮਾਨ ਹੁੰਦਾ ਹੋਇਆ ਹਿੰਦੀ ਲਿਖਦਾ ਹੈ, ਉਹ ਕਹਿੰਦਾ ਹੈ, "ਭਈ ਜਿਹੋ ਜਿਹੀ ਦੀਵੇ ਦੀ ਹਾਲਤ ਹੁੰਦੀ ਹੈ ਨਾ, ਜੇ ਕੁਲ ਵਿਚ ਖੋਟਾ ਪੁੱਤ ਜੰਮ ਪਏ ਨਾ ਉਹਦੀ ਹਾਲਤ ਉਸ ਦੀਵੇ ਵਾਂਗ ਹੁੰਦੀ ਹੈ।" ਲੋਕੀ ਚਕ੍ਰਿਤ ਹੋਏ, ਇਕ ਖੋਟੇ ਪੁੱਤ ਦੀ ਹਾਲਤ ਦੀਵੇ ਵਾਂਗ ਹੁੰਦੀ ਹੈ। ਦੀਵਾ ਤੇ ਆਖਦੇ ਨੇ

ਰੌਸ਼ਨੀ ਦਿੰਦਾ ਹੈ, ਦੀਵਾ ਤੇ ਆਖਦੇ ਨੇ ਪ੍ਰਕਾਸ਼ ਦਿੰਦਾ ਹੈ, ਦੀਵੇ ਦੀ ਰੌਸ਼ਨੀ ਵਿਚ ਤਾਂ ਘਰ ਵਿਚੋਂ ਗਵਾਚੀ ਹੋਈ ਚੀਜ਼ ਲੱਭ ਜਾਂਦੀ ਹੈ। ਇਹ ਕਹਿੰਦਾ ਖੋਟਾ ਪੁੱਤ ਦੀਵੇ ਵਰਗਾ। ਕਿੰਨੀ ਅਲੌਕਿਕ ਜਿਹੀ ਮਿਸਾਲ ਹੈ, ਕਿੰਨਾ ਅਲੋਕਿਕ ਜਿਹਾ ਪ੍ਰਮਾਣ ਹੈ:-

*"ਜਿਉਂ ਰਹੀਮ ਗਤੀ ਦੀਪ ਕੀ,*
*ਕੁਲੱਤ ਕੂਟ ਗਤੀ ਸੋਇ।"*

ਰਹੀਮ ਖਾਨ ਖਾਨਾ ਆਖਦਾ ਹੈ ਕਿ ਜੈਸੀ ਦੀਵੇ ਦੀ ਹਾਲਤ ਹੈ ਨਾ, ਜੇ ਕੁਲ ਵਿਚ ਖੋਟਾ ਪੁੱਤ ਜੰਮ ਪਵੇ ਤਾਂ ਉਸ ਦੀ ਹਾਲਤ ਦੀਵੇ ਵਰਗੀ ਹੁੰਦੀ ਹੈ। ਲੋਕਾਂ ਪੁਛਿਆ, ਕਿਵੇਂ ? ਕਹਿਣ ਲੱਗੇ, "ਕਿ ਜਿਸ ਵੇਲੇ ਦੀਵੇ ਨੂੰ ਬਾਲ ਦਈਏ ਤੇ ਚਾਨਣਾ ਲੱਗਣ ਲੱਗ ਪੈਂਦਾ ਹੈ, ਘਰ ਵੱਸਦਾ ਨਜ਼ਰ ਆਉਂਦਾ ਹੈਂ, ਕੁਝ ਗਵਾਚੀਆਂ ਹੋਈਆਂ ਚੀਜ਼ਾਂ ਲੱਭ ਪੈਂਦੀਆਂ ਨੇ ਤੇ ਜਦੋਂ ਉਹ ਦੀਵਾ ਬਲ ਜਾਏ, ਵੱਡਾ ਹੋ ਜਾਏ, ਵੱਡਾ ਅਰਥਾਤ ਬੁਝ ਜਾਏ ਤੇ ਫਿਰ ਲੋਕੀਂ ਕਈ ਆਪਣੇ ਘਰ ਵਿਚ ਹੀ ਡਿੱਗ ਪੈਂਦੇ ਨੇ, ਪਾਗਲਾਂ ਵਾਂਗੂੰ ਰਾਹ ਲੱਭਦੇ ਨੇ ਪਰ ਲੱਭਦਾ ਨਹੀਂ। ਕਹਿੰਦਾ ਖੋਟੇ ਪੁੱਤ ਦੀ ਹਾਲਤ ਇਸ ਦੀਵੇ ਵਾਂਗੂੰ ਹੈ। ਜਿਸ ਦਿਨ ਬਾਲਕ, ਨਿੱਕਾ ਜਿਹਾ ਬੱਚਾ ਜਨਮ ਲੈਂਦਾ ਹੈ ਨਾ ਮਾਂ ਦੇ ਪੇਟੋਂ, ਉਹ ਫਿਰ ਦਾਈ ਉਸੇ ਵੇਲੇ ਜਨਮ ਦੇਣ ਵਾਲੀ ਨੂੰ ਕਹਿ ਦਿੰਦੀ ਹੈ, ਵਧਾਈ ਹੋਵੇ, ਕਾਕਾ ਜੰਮਿਆ ! ਬਾਹਰ ਪਿਉ ਨੂੰ ਵਧਾਈਆਂ ਮਿਲਦੀਆਂ ਨੇ, ਸਰਦਾਰ ਜੀ ! ਵਧਾਈ ਹੋਵੇ, ਸੁੱਖ ਨਾਲ ਕਾਕਾ ਜੰਮਿਆ ਹੈ। ਪਰ ਜਦੋਂ ਇਹ ਵੱਡਾ ਹੋਇਆ ਕਾਕਾ, ਬਾਈਆਂ ਵਰ੍ਹਿਆਂ ਦਾ, ਨਿਕਲ ਆਏ ਖਸਮਾਂ ਨੂੰ ਖਾਣਾ ਜਵਾਰੀਆ, ਮਾਂ ਦੇ ਗਹਿਣੇ ਵੇਚਤੇ, ਘਰ ਦਾ ਸਮਾਨ ਵਿੱਕ ਗਿਆ, ਜਿਸ ਵੇਲੇ ਖੋਟਾ ਪੁੱਤ ਬੱਲ ਗਿਆ, ਵੱਡਾ ਹੋ ਗਿਆ, ਬਾਈਆਂ ਵਰ੍ਹਿਆਂ ਦਾ ਹੋ ਜਾਵੇ, ਚਾਰ-ਚੁਫੇਰੇ ਅੰਧੇਰਾ ਹੋ ਗਿਆ। ਚਾਰ-ਚੁਫੇਰੇ ਹਨੇਰਾ ਪਸਰ ਗਿਆ ਕਿ ਇਹ ਨਾ ਹੀ ਜੰਮਦਾ ਤੇ ਚੰਗਾ ਸੀ। ਖੋਟਾ ਪੁੱਤਰ, ਨਿੱਕਾ ਜਿਹਾ ਹੁੰਦਾ ਬੜਾ ਚੰਗਾ ਲੱਗਦਾ ਸੀ। ਮੇਰਾ ਉਸਤਾਦ ਕਹਿੰਦਾ ਹੁੰਦਾ ਸੀ, ਬੇਟਾ ! ਮੈਂ ਐਵੇਂ ਹੀ ਬੇਵਕੂਫੀ ਸਮਝਦਾ ਹਾਂ ਕਿ ਜੰਮਦੇਸਾਰ ਹੀ ਮਾਪਿਆਂ ਨੂੰ ਵਧਾਈਆਂ ਦੇਣ ਲੱਗ ਪੈਂਦੇ ਨੇ, ਭਈ ਕਾਕਾ ਜੰਮਿਆ, ਕਾਕਾ ਜੰਮਿਆ ! ਕਹਿੰਦੇ ਜ਼ਰਾ ਖਲੋ ਤੇ ਜਾਓ, ਵੇਖ ਤੇ ਲਵੋ ਕਾਕਾ ਹੈ ਕਿਹੋ ਜਿਹਾ। ਵਧਾਈਆਂ ਲੈਣ ਦੇਣ ਦੇ ਕਾਬਿਲ ਵੀ ਹੈ ਕਿ ਨਹੀਂ। ਕਾਕੇ ਦੀ ਉਦੋਂ ਵਧਾਈ ਦਿਉ, ਜਿਸ ਦਿਨ ਜੱਗ ਬੜਾ ਹੱਸਦਾ ਸੀ, ਭਰਾ ਤੇ ਬੜੇ ਭੰਗੜੇ ਪਾਉਂਦੇ ਸਨ, ਚਾਚੇ ਤਾਂ ਬੜੇ ਨੱਚਦੇ ਸਨ ਕਿ ਕਾਕਾ ਜੰਮਿਆ ਪਰ ਤੂੰ ਤੇ ਰੋਂਦਾ ਸੀ, ਚੀਕਾਂ ਮਾਰਦਾ ਸੀ, ਤੂੰ ਤੇ ਧਾਹੀਂ ਮਾਰਦਾ ਸੀ, ਪਰ ਐਸੀ ਕਰਨੀ ਕਰਕੇ ਜਾਹ ਜਗਤ ਵਿਚੋਂ ਭਈ ਤੈਨੂੰ ਯਾਦ ਕਰ-ਕਰ ਕੇ ਤੇਰੇ ਪਿਛੋਂ ਜਗਤ ਰੋਵੇ, ਤੇ ਤੂੰ ਇਸ ਦੁਨੀਆਂ ਵਿਚੋਂ ਹੱਸਦਾ-ਹੱਸਦਾ ਜਾਵੇਂ। ਭਾਈ ਗੁਰਦਾਸ ਜੀ ਫੁਰਮਾ ਰਹੇ ਹਨ ਕਿ:-

*"ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।*
*ਸਚੀ ਦਰਗਹ ਜਾਇ ਸਚਾ ਪਿੜੁ ਮਲਿਆ।"*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਚਨ ਹੈ ਕਿ–

*"ਚਲਿਆ ਪਤਿ ਸਿਉ ਜਨਮੁ ਸਵਾਰਿ"* *(ਪੰਨਾ ੭੩੦)*

ਜਿਹੜੇ ਪੱਤ ਨਾਲ ਗਏ ਨੇ, ਇੱਜ਼ਤ ਨਾਲ ਗਏ ਨੇ, ਆਬਰੂ ਨਾਲ ਗਏ ਨੇ ਨਾ, ਤੇ ਮੈਂ ਤੁਹਾਨੂੰ ਅੱਗੇ ਵੀ ਦਸਿਆ ਸੀ, ਜਿਸ ਦਿਨ ਪੰ: ਸ਼ਿਵਦੱਤ ਜੀ ਮਰੇ ਨੇ ਨਾ, ਉਸ ਦਿਨ ਉਹਨਾਂ ਨੂੰ ਚੌਥਾ ਕੰਧਾ ਦੇਣ ਵਾਲਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸੀ। ਹਜ਼ੂਰ ਕਹਿਣ ਲੱਗੇ, ਤਿੰਨ ਕਾਂਧੀ ਹੋਰ ਲੱਭ ਲਉ, ਚੌਥਾ ਕਾਂਧੀ ਮੈਂ ਲੱਗਾਂਗਾ, ਇਹ ਮੇਰਾ ਅਤਿ ਪਿਆਰਾ ਵਿਛੋੜਾ ਦੇ ਗਿਆ। ਮੈਂ ਇਹਨੂੰ ਸ਼ਮਸ਼ਾਨ-ਭੂਮੀ ਤੱਕ ਪਹੁੰਚਾ ਕੇ ਆਵਾਂਗਾ। ਸ੍ਰੀਮਾਨ ਕਵੀ ਸੈਨਾਪਤੀ ਜਿਹੜੇ ਹਜ਼ੂਰ ਦੇ ਉਚ-ਕੋਟੀ ਦੇ ਕਵੀ ਸਨ, ਜਿਸ ਦਿਨ ਉਹਨਾਂ ਦੇ ਪ੍ਰਾਣ ਨਿਕਲੇ ਨੇ, ਉਸ ਦਿਨ ਵੀ ਸਰਕਾਰ ਨੇ ਹੱਥ ਜੋੜ ਕੇ ਇਹ ਦਾਤ ਮੰਗੀ ਸੀ ਖ਼ਾਲਸਾ ਜੀ ! ਤਿੰਨ ਕਾਂਧੀ ਹੋਰ ਲੱਭ ਲਵੋ, ਚੌਥਾ ਕਾਂਧੀ ਸੈਨਾਪਤੀ ਨੂੰ ਮੈਂ ਲੱਗਾਂਗਾ। ਇਹ ਮੇਰਾ ਅਤਿ ਪਿਆਰਾ ਕਵੀ। ਮੈਂ ਇਸ ਨੂੰ ਸ਼ਮਸ਼ਾਨ-ਭੂਮੀ ਤੱਕ ਪਹੁੰਚਾ ਕੇ ਆਵਾਂਗਾ। ਉਹਦੀ ਜੈ-ਜੈਕਾਰ, ਉਹਦੀ ਜ਼ਿੰਦਗੀ ਦੇ ਫਤਹਿ ਕਰ ਲੈਣ ਦਾ ਵਾਜਾ ਤਿੰਨਾਂ ਲੋਕਾਂ ਵਿਚ ਵੱਜੇਗਾ। ਇਕ ਮਨੁੱਖ ਦੀ ਕੀ ਗੱਲ ਹੈ, ਤਿੰਨਾਂ ਲੋਕਾਂ ਦੇ ਜੀਵ-ਜੰਤੂ ਸੁਣਨਗੇ ਭਈ ਫਲਾਣਾ ਆਇਆ ਸੀ, ਪਰਉਪਕਾਰ ਕਰਕੇ ਚਲਾ ਗਿਆ। ਤਮਾਮ ਉਹਦੀ ਜੁਦਾਈ ਨੂੰ ਮਹਿਸੂਸ ਕਰਕੇ ਅੱਥਰੂ ਕੇਰਨਗੇ, ਭਈ ਇਸ ਤਰ੍ਹਾਂ ਦੀ ਕਰਨੀ ਕਰਕੇ ਜਾ:-



*ਬੂਡਤ ਕਉ ਜੈਸੇ ਬੇੜੀ ਮਿਲਤ ॥*
*ਬੂਝਤ ਦੀਪਕ ਮਿਲਕ ਤਿਲਕ ॥"*

ਦੀਵਾ ਬੁਝਦਾ ਹੋਵੇ, ਟਿਕਟ ਮੰਗਦਾ ਹੋਵੇ, ਅਖੀਰਲੇ ਦਮਾਂ ਤੇ ਆਇਆ ਹੋਵੇ, ਤੇਲ ਮੁੱਕ ਗਿਆ ਹੋਵੇ ਤੇ ਘਰ ਦੀ ਵੱਡੀ-ਵਡੇਰੀ ਆਪਣੀ ਕਿਸੇ ਪੋਤਰੀ-ਦੋਹਤਰੀ ਨੂੰ ਆਵਾਜ਼ ਮਾਰੇ, ਨੀ ਧੀਏ ! ਨੀ ਤੇਲ ਪਾ ! ਜਿਸ ਵੇਲੇ ਕਾਕੀ ਉਸ ਦੀਵੇ ਵਿਚ ਤੇਲ ਪਾ ਕੇ, ਨਕੋ-ਨੱਕ ਭਰ ਦੇ, ਉਹ ਤੇਲ ਉਸ ਦੀਵੇ ਦੀ ਜ਼ਿੰਦਗੀ ਹੈ। ਉਸ ਦੀਵੇ ਦਾ ਜੀਵਨ ਹੈ, ਉਸ ਦੀਵੇ ਦੇ ਪ੍ਰਾਣ ਨੇ, ਜਿਸ ਤਰ੍ਹਾਂ ਬੁੱਝਦੇ ਦੀਵੇ ਵਾਸਤੇ ਤੇਲ ਉਹਦਾ ਜੀਵਨ ਹੈ, ਡੁਬਦੇ ਨੂੰ ਅਗਰ ਬੇੜੀ ਮਿਲ ਜਾਵੇ ਤੇ ਉਹ ਬੇੜੀ ਉਸ ਦੇ ਵਾਸਤੇ ਜ਼ਿੰਦਗੀ ਹੈ। ਹਜ਼ੂਰ ਕਹਿੰਦੇ ਨੇ:-

*"ਹਰਿ ਕੋ ਨਾਮ ਸਦਾ ਸੁਖਦਾਈ ॥"*

.................................................................

*"ਜਲਤ ਅਗਨੀ ਮਿਲਤ ਨੀਰ ॥"*

ਕਿਸੇ ਦੇ ਕਾਰਖਾਨੇ ਨੂੰ ਅੱਗ ਲੱਗ ਜਾਏ, ਵਾਹਿਗੁਰੂ ਨਾ ਕਰੇ ਕਿਸੇ ਦੇ ਮਕਾਨ ਨੂੰ ਅੱਗ ਲੱਗ ਜਾਏ, ਭਾਂਬੜ ਮੱਚਣ ਲੱਗ ਪੈਣ, ਜ਼ਿੰਦਗੀ ਨਿਰਾਸ਼ੀ ਹੋ ਜਾਏ, ਲੱਖਾਂ ਰੁਪਇਆਂ ਦਾ ਮਕਾਨ ਸੜ ਜਾਏ, ਸਾਰਾ ਟੱਬਰ ਕੰਧਾਂ ਨਾਲ ਟੱਕਰਾਂ ਮਾਰ-ਮਾਰ ਕੇ ਰੋ ਰਿਹਾ ਹੋਵੇ, ਤੇ

ਜੇ ਕਿਤੇ ਫਾਇਰ ਬ੍ਰਿਗੇਡ ਵਾਲੇ ਆ ਜਾਣ ਜਾਂ ਹੋਰ ਕਿਤੋਂ ਪਾਣੀ ਦੀ ਸਹਾਇਤਾ ਮਿਲ ਜਾਏ ਤੇ ਉਹ ਉਸ ਸੜਦੇ ਹੋਏ ਮਕਾਨ ਵਾਸਤੇ, ਸੜਦੇ ਹੋਏ ਕਾਰਖਾਨੇ ਵਾਸਤੇ ਜ਼ਿੰਦਗੀ ਬਣ ਜਾਂਦਾ ਹੈ, ਜਿਸ ਤਰ੍ਹਾਂ ਨਿੱਕਾ ਜਿਹਾ ਬੱਚਾ ਮੰਜੀ ਤੇ ਲੰਮਾ ਪਿਆ ਹੋਇਆ ਹੋਵੇ, ਮਾਂ ਨੇ ਸੁਲਾਅ ਦਿੱਤਾ ਹੋਵੇ, ਆਪ ਕਿਸੇ ਜ਼ਰੂਰੀ ਕੰਮ ਰੁੱਝ ਗਈ ਹੋਵੇ, ਕਾਕਾ ਉਠੇ ਤੇ ਰੋਣ ਲੱਗ ਪਏ, ਭੈਣ ਨੇ ਚੁਕਿਆ, ਲੋਰੀਆਂ ਦਿੱਤੀਆਂ, ਨਹੀਂ ਚੁੱਪ ਕੀਤਾ। ਤਾਈ ਨੇ, ਚਾਚੀ ਨੇ, ਮਾਸੀ ਨੇ, ਮਾਮੀ ਨੇ ਸਾਰਿਆਂ ਨੇ ਚੁੱਪ ਕਰਾਇਆ, ਪਰ ਨਹੀਂ ਚੁੱਪ ਕਰਦਾ। ਜਿਸ ਵੇਲੇ ਉਹਦੀ ਰੋਂਦਿਆਂ ਦੀ ਅਵਾਜ਼ ਮਾਂ ਦੇ ਕੰਨਾਂ ਤੱਕ ਪਹੁੰਚੀ, ਤੇ ਮਾਂ ਜ਼ਰੂਰੀ ਤੋਂ ਜ਼ਰੂਰੀ ਕੰਮ ਛੱਡ ਕੇ ਦੌੜ ਕੇ ਆ ਕੇ, ਜਿਸ ਵੇਲੇ ਕਾਕੇ ਨੂੰ ਹੱਥ ਈ ਲਾਇਆ ਨਾ, ਜਿਵੇਂ ਕਿਤੇ ਠੰਢ ਪੈ ਜਾਂਦੀ ਹੈ ਨਾ, ਬੱਚੂ ਨੂੰ ਠੰਢ ਪੈ ਗਈ ਕਿ ਆਹ ਜਿਹੜੇ ਹੱਥ ਨੇ ਨਾ, ਇਹ ਮੇਰੀ ਮਾਂ ਦੇ ਹਨ। ਮੇਰੇ ਵਿਦਿਆਦਾਤਾ ਕਿਹਾ ਕਰਦੇ ਸਨ, ਅਸੀਂ ਅਲਪੱਗ ਜੀਵ ਹਾਂ ਤੇ ਇਹ ਸਾਡੀ ਬੇਵਕੂਫੀ ਹੈ ਕਿ ਅਸੀਂ ਬੱਚੇ ਨੂੰ ਅਣਜਾਨ ਸਮਝਦੇ ਹਾਂ, ਪਰ ਬੱਚਾ ਨਿਆਣਾ ਨਹੀਂ ਹੁੰਦਾ। ਅਸੀਂ ਨਿਆਣੇ ਹਾਂ ਜਿਹੜੇ ਉਸ ਨੂੰ ਅਣਜਾਨਾ ਸਮਝਦੇ ਹਾਂ, ਤੇ ਉਹ ਗੱਲ ਠੀਕ ਹੈ, ਜੇ ਕਿਸੇ ਤਰ੍ਹਾਂ ਵਿਚਾਰ ਕੇ ਵੇਖੀਏ ਇਹ ਕਾਕੀਆਂ, ਬੱਚੀਆਂ, ਧੀਆਂ ਲਾਂਭੇ ਬੈਠ ਕੇ ਕਿਤੇ ਗੱਲਾਂ ਕਰਦੀਆਂ ਹੋਣ, ਕਿਤੇ ਗੌਰ ਨਾਲ ਸੁਣਿਓ ਹਾਂ, ਗੱਲਾਂ ਕਰਦੀਆਂ-ਕਰਦੀਆਂ ਇਹ ਕਹਿ ਦੇਣਗੀਆਂ, ਭੈਣ ! ਜਿਸ ਦਿਨ ਸੁੱਖ ਨਾਲ ਸਵਾ ਮਹੀਨੇ ਦਾ ਹੋ ਜਾਏ ਨਾ, ਉਸ ਦਿਨ ਪਿਉ ਦੀ ਪੱਗ ਪਛਾਣ ਲੈਂਦਾ ਹੈ, ਤੇ ਫਿਰ ਇਹ ਨਿਆਣਾ ਕਿਸ ਤਰ੍ਹਾਂ ਹੋਇਆ ? ਅਣਜਾਨੇ ਤੇ ਅਸੀਂ ਹਾਂ ਨਾ, ਇਹਨੇ ਤਾਂ ਸਵਾ ਮਹੀਨੇ ਦਾ ਹੋ ਕੇ ਪਿਉ ਦੀ ਪੱਗ ਪਛਾਣ ਲਈ, ਇਹ ਤੇ ਦਸਾਂ ਦਿਨਾਂ ਦਾ ਰੋਂਦਾ ਮਾਂ ਦੇ ਹੱਥ ਪਛਾਣ ਲੈਂਦਾ ਹੈ, ਇਸ ਦੇ ਅੰਦਰ ਤੇ ਜੋਤ ਹੈ, ਛੋਟੀ ਵੱਡੀ ਨਹੀਂ ਹੋ ਸਕਦੀ। ਰੋਂਦੇ-ਰੋਂਦੇ ਨੂੰ ਮਾਂ ਦੇ ਹੱਥ ਲੱਗ ਗਏ ! ਅੰਦਰ-ਬਾਹਰ ਠੰਢ ਵਰਤ ਗਈ, ਸ਼ਾਂਤੀ ਆ ਗਈ। ਤੇ ਜਦੋਂ ਮਾਂ ਨੇ ਆਪਣਾ ਦੁੱਧ ਪਿਆਇਆ ਨਾ ਤੇ ਉਦੋਂ ਦਿਨ ਭਰ ਦੀ ਪਿਆਸ ਬੁੱਝ ਗਈ। ਦਿਨ ਭਰ ਦਾ ਥਕੇਵਾਂ ਜਾਂਦਾ ਰਿਹਾ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ, ਜਦੋਂ ਨਿੱਕਾ ਜਿਹਾ ਬੱਚਾ ਆਪਣੀ ਮਾਂ ਦੇ ਦੁੱਧ ਦੇ ਆਸਰੇ ਜ਼ਿੰਦਾ ਹੈ, ਹੋਰ ਅਜੇ ਖੁਰਾਕ ਉਹ ਕੋਈ ਨਹੀਂ ਖਾ ਸਕਦਾ ਤੇ ਗੁਰੂ ਗ੍ਰੰਥ ਸਾਹਿਬ ਜੀ ਇਕ ਹੋਰ ਬਚਨ ਆਖਦੇ ਨੇ, ਭਾਵੇਂ ਪੰਜ ਹਜ਼ਾਰ ਰੁਪਇਆਂ ਦਾ ਖਿਲੌਣਾ ਲਿਆ ਕੇ ਦੇ ਦੇਵੋ, ਉਹਦੇ ਕਿਸ ਕੰਮ ਹੈ ? ਉਹਨੂੰ ਤਾਂ ਸਿਰਫ ਮਾਂ ਦਾ ਦੁੱਧ ਚਾਹੀਦਾ ਹੈ। ਮਾਂ ਦਾ ਦੁੱਧ ਉਹਦੇ ਲੱਬਾਂ ਨਾ ਲੱਗਾ ਨਹੀਂ ਤੇ ਉਹਨੂੰ ਠੰਢ ਪਈ ਨੀ। ਰੋਂਦੇ, ਵਿਲਕਦੇ, ਤੜਪਦੇ ਜਿਸ ਦੀਆਂ ਰੋਂਦੇ-ਰੋਂਦੇ ਦੀਆਂ ਰੱਗਾਂ ਸੁਜ ਗਈਆਂ ਹੋਣ, ਉਹਦੇ ਵਾਸਤੇ ਮਾਂ ਦਾ ਦੁੱਧ ਜੀਵਨ ਹੈ। ਜੈਸੇ ਕੋਈ ਜਲਦਾ ਹੋਵੇ, ਬਲਦਾ ਹੋਵੇ ਕੋਈ, ਸੜਦਾ ਹੋਵੇ ਕੋਈ, ਬਰਬਾਦ ਹੋ ਰਿਹਾ ਹੋਵੇ ਕੋਈ, ਉਹਨੂੰ ਪਾਣੀ ਮਿਲ ਜਾਵੇ ਤਾਂ ਉਹਦਾ ਜੀਵਨ ਬਣ ਜਾਂਦਾ ਹੈ। ਜਿਸ ਤਰ੍ਹਾਂ ਬੱਚਾ ਰੋਂਦਾ ਹੋਵੇ, ਉਸ ਦੇ ਮੂੰਹ ਵਿਚ ਮਾਂ ਦਾ ਦੁੱਧ ਪਾ ਦੇਈਏ ਤਾਂ ਉਹਨੂੰ ਸ਼ਾਂਤੀ ਆ ਜਾਂਦੀ ਹੈ, ਉਹਨੂੰ

ਚੈਨ ਆ ਜਾਂਦਾ ਹੈ। ਉਸ ਦਾ ਜੀਵਨ ਬਚ ਜਾਂਦਾ ਹੈ। ਕਾਕਾ ਭੁੱਖਾ ਹੋਵੇ, ਬਾਹਰੋਂ ਸਾਰੇ ਦਿਨ ਦਾ ਕੰਮ ਕਰਕੇ ਆਇਆ ਹੋਵੇ ਤੇ ਮਾਂ ਨੂੰ ਆ ਕੇ ਆਖੇ, ਮਾਂ! ਮੈਨੂੰ ਭੁੱਖ ਲੱਗੀ ਹੈ ਤੇ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ, ਪੁੱਤਾਂ ਦੀ ਭੁੱਖ ਦਾ ਮਾਂ ਨੂੰ ਪਤਾ ਹੁੰਦਾ ਹੈ। ਮਾਂ ਨੇ ਇਕ ਤੋਂ ਵਧੇਰੇ ਬੱਚੇ ਨੂੰ ਜਨਮ ਦਿੱਤਾ ਹੁੰਦਾ ਹੈ। ਉਹਨਾਂ ਬੱਚਿਆਂ ਨੂੰ ਉਸ ਨੇ ਦੁੱਧ ਪਿਆਇਆ ਹੁੰਦਾ ਹੈ। ਮਾਂ ਦੀ ਜ਼ਿੰਦਗੀ ਦਾ ਤਜਰਬਾ ਹੁੰਦਾ ਹੈ ਕਿ ਇਹ ਬੱਚਾ ਬਚਪਨ ਵਿਚ ਦੁੱਧ ਬੜਾ ਘੱਟ ਪੀਂਦਾ ਸੀ, ਤੇ ਇਹ ਸੰਤੋਖੀ ਹੈ, ਇਹ ਬੜਾ ਦੁੱਧ ਪੀਂਦਾ ਸੀ ਤੇ ਇਹ ਹੈ ਭੁਖਾਰਾ। ਉਹ ਕਾਕਾ ਜਿਸ ਵੇਲੇ ਆ ਕੇ ਰੋਟੀ ਮੰਗੇ ਤੇ ਮਾਂ ਨੂੰ ਪਤਾ ਹੁੰਦਾ ਹੈ ਕਿ ਇਹ ਭੁਖਾਰਾ ਹੈ ਤੇ ਮਾਂ ਥਾਲ ਪਰੋਸ ਕੇ, ਘਿਉ ਪਾ ਕੇ ਉਸ ਦੇ ਅੱਗੇ ਰੱਖ ਦਿੰਦੀ ਹੈ। ਉਸ ਭੁਖਾਰੇ ਹੋਏ ਪੁੱਤ ਦਾ ਜੀਵਨ ਆਸਰਾ ਬਣ ਜਾਂਦਾ ਹੈ। ਮਾਂ ਦਾ ਪਰੋਸਿਆ ਹੋਇਆ ਭੋਜਨ:

*ਜੈਸੇ ਭੂਖੇ ਭੋਜਨ ਮਾਤ॥*

.....................................

*ਜੈਸੇ ਰਣ ਮਹਿ ਸਖਾ ਭ੍ਰਾਤ॥*

ਜਿਸ ਤਰ੍ਹਾਂ ਮੈਦਾਨੇ-ਜੰਗ ਦੇ ਅੰਦਰ ਸਕਾ ਵੀਰ ਜ਼ਿੰਦਗੀਦਾਤਾ ਬਣ ਜਾਂਦਾ ਹੈ। ਮਾਨ ਸਿੰਘ ਝੌਰ ਜੀ ਦੱਸਦੇ ਨੇ ਕਿ ਮੈਂ ਥੋੜੀ ਜਿਹੀ ਜ਼ਿੰਦਗੀ ਗੁਜ਼ਾਰੀ ਹੈ ਮਿਲਟਰੀ ਵਿਚ, ਮਿਲਟਰੀ ਵਿਚ ਤਿੰਨ ਰਿਸ਼ਤੇ ਨਵੇਂ ਬਣਦੇ ਨੇ ਜਾ ਕੇ, ਇਕ ਭੇਲੀਵਾਲ, ਇਕ ਭਾਈਵਾਲ ਤੇ ਇਕ ਹਾਂਡੀਵਾਲ। ਇਹ ਤਿੰਨ ਰਿਸ਼ਤੇ ਨਵੇਂ ਬਣਦੇ ਨੇ ਉਥੇ ਜਾ ਕੇ। ਜਿਹੜੇ ਦੋ ਚਾਰ ਸਿਪਾਹੀ ਇਕੱਠੇ ਰਲ ਕੇ ਰੋਟੀ ਖਾਂਦੇ ਨੇ, ਉਹ ਹਾਂਡੀਵਾਲ ਅਖਵਾਉਂਦੇ ਨੇ! ਜੇ ਬਾਹਰੋਂ-ਕੋਈ ਰਿਸ਼ਤੇਦਾਰਾਂ ਵਿਚੋਂ ਮਿਲਣ ਆ ਜਾਏ, ਉਹਨੂੰ ਭਾਈਵਾਲ ਕਹਿੰਦੇ ਨੇ ਸਾਰੇ ਸਿਪਾਹੀ! ਤੇ ਜਿਨ੍ਹਾਂ ਨੇ ਇਕੋ ਉਸਤਾਦ ਕੋਲੋਂ ਲੈਫਟ-ਰਾਈਟ ਸਿੱਖੀ ਹੋਵੇ, ਉਹ ਭੇਲੀਵਾਲ ਹੁੰਦੇ ਨੇ, ਤੇ ਜੇ ਲੜਾਈ ਲੜਦਿਆਂ-ਲੜਦਿਆਂ ਦੁਸ਼ਮਣ ਦੀ ਵੱਜ ਜਾਏ ਗੋਲੀ, ਸਿਪਾਹੀ ਹੋ ਕੇ ਫੱਟੜ ਪਏ ਡਿੱਗ, ਉਦੋਂ ਭਾਈਬੰਧ ਪਹੁੰਚ ਜਾਂਦੇ ਨੇ, ਤੇ ਭੇਲੀਵਾਲ ਛੱਡ ਜਾਂਦੇ ਨੇ। ਉਹਦੇ ਹਾਂਡੀਵਾਲ ਵੀ ਛੱਡ ਜਾਂਦੇ ਨੇ, ਕੋਈ ਕੋਲ ਨਹੀਂ ਆਉਂਦਾ ਭਾਈਬੰਧ ਤੋਂ ਇਲਾਵਾ। ਪਰ ਕਿਸੇ ਵੇਲੇ ਭਾਈਬੰਧ ਵੀ ਸਾਥ ਛੱਡ ਜਾਂਦੇ ਨੇ! ਪਰ ਮੈਂ ਕਿਥੋਂ ਤੈਨੂੰ ਛੱਡ ਜਾਵਾਂ। ਮੈਂ ਤੈਨੂੰ ਕਿਵੇਂ ਤਿਆਗ ਕੇ ਚਲਾ ਜਾਵਾਂ, ਮੈਂ ਪੱਥਰ ਦਾ ਦਿਲ ਕਿਥੋਂ ਆਪਣੇ ਸੀਨੇ ਵਿਚ ਪਾ ਲਵਾਂ। ਆ ਮੇਰੇ ਵੀਰਾ! ਮੇਰੇ ਕੰਧੇ ਉਤੇ ਚੜ੍ਹ। ਮੈਂ ਵੇਖਦਾ ਹਾਂ, ਜੇ ਕਿਤੇ ਨੇੜੇ ਕੋਈ ਡਿਸਪੈਂਸਰੀ ਮਿਲ ਗਈ ਤੇ ਖਬਰਾਂ ਤੇਰਾ ਜੀਵਨ ਬਚ ਜਾਏ। ਉਹਦਾ ਸਕਾ ਵੀਰ ਉਸ ਨੂੰ ਮੈਦਾਨੇ-ਜੰਗ ਵਿਚ ਮਿਲ ਪਿਆ, ਕਿਸੇ ਡਿਸਪੈਂਸਰੀ ਵਿਚ ਲੈ ਗਿਆ, ਤੇ ਉਸ ਦਾ ਜੀਵਨ ਬਚਾ ਲਿਆ, ਐਸੇ ਭਰਾ:-

*"ਹਰਿ ਕੋ ਨਾਮ ਐਸੋ ਸਹਾਈ।"*

ਮਾਰੂਥਲ ਦੀ ਖੇਤੀ, ਜਿਥੇ ਕੋਈ ਨਹਿਰ ਦਾ ਪਾਣੀ ਨਹੀਂ, ਕੋਈ ਟਿਊਬਵੈਲ ਨਹੀਂ,

ਸਿਰਫ ਅਸਮਾਨੀ ਮੀਂਹ ਦੇ ਆਸਰੇ। ਜੇ ਮੀਂਹ ਨਾ ਪਵੇ, ਉਹ ਖੇਤੀ ਸੁੱਕ ਜਾਂਦੀ ਹੈ, ਉਹ ਖੇਤੀ ਸੜ ਜਾਂਦੀ ਹੈ। ਜ਼ਿਮੀਦਾਰ ਦੇ ਹੌਂਸਲੇ ਟੁੱਟ ਜਾਂਦੇ ਨੇ। ਇਹ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਜੀ ਨੇ ਬੜੀ ਵੇਰਾਂ ਬਖਸ਼ਿਆ ਸਾਨੂੰ, ਜੇ ਅਸੀਂ ਇਸ ਨੂੰ ਦਿਲ ਦੇ ਖਜ਼ਾਨੇ ਵਿਚ ਘੁੱਟ ਕੇ ਰਖੀਏ:-

*"ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ"*

ਆਖਦੇ ਨੇ ਗਾਂਈਂ ਲਿਆਂਦੀ ਹੈ, ਆਸਟ੍ਰੇਲੀਆ ਤੋਂ ਪੰਜ ਹਜ਼ਾਰ ਰੁਪਏ ਦੀ ਤੇ ਉਹ ਘਰ ਵਾਲੀ ਚਾਈਂ-ਚਾਈਂ ਬਾਲਟੀ ਲੈ ਕੇ ਗਈ ਕਿ ਪੰਜ ਹਜ਼ਾਰ ਰੁਪੈ ਦੀ ਗਾਂਈਂ, ਇਹਨੂੰ ਤਾਂ ਪੱਖਾ ਚਾਹੀਦਾ ਹੈ, ਪੱਕਾ ਫਰਸ਼ ਬਨ੍ਹਾ ਦਿੱਤਾ, ਰੇਤ ਵਿਛਾ ਦਿੱਤੀ, ਉਪਰ ਪਰਾਲੀ ਸੁੱਟ ਦਿੱਤੀ ਤੇ ਪਾਣੀ ਤਰੌਂਕ ਦਿੱਤਾ ਕਿ ਇਸ ਨੂੰ ਕੋਈ ਤਕਲੀਫ ਨਾ ਹੋਵੇ ਤੇ ਘਰ ਵਾਲੀ ਜਿਸ ਵੇਲੇ ਬਾਲਟੀ ਲੈ ਕੇ ਗਈ ਤੇ ਜਿਸ ਵੇਲੇ ਹੇਠਾਂ ਬੈਠੀ , ਮਾਰੀ ਛਾਲ ਤੇ ਘਰ ਵਾਲੀ ਕਿਤੇ ਤੇ ਬਾਲਟੀ ਕਿਤੇ, ਘਰ ਵਾਲੀ ਕਹਿੰਦੀ, "ਤੂੰ ਪੰਜ ਹਜ਼ਾਰ ਖਰਚ ਆਇਆ ਹੈਂ, ਜਿਹੜੀ ਦੁੱਧ ਨਹੀਂ ਦਿੰਦੀ, ਉਹਦਾ ਫਾਇਦਾ ਕੀ ?" ਜਿੰਨੇ ਤੁਸੀਂ ਬੈਠੇ ਹੋ, ਤੁਹਾਨੂੰ ਗਿਆਨ ਹੋਵੇਗਾ ਕਿ ਹਰ ਇਕ ਰਾਜਧਾਨੀ ਦਾ, ਹਰ ਇਕ ਮੁਲਕ ਦਾ, ਕੋਈ ਰਾਜ ਪੰਛੀ ਹੁੰਦਾ ਹੈ। ਅੱਜ-ਕਲ ਸਾਡੀ ਹਿੰਦੁਸਤਾਨ ਗੌਰਮੈਂਟ ਦਾ ਰਾਜ ਪੰਛੀ ਮੋਰ ਹੈ। ਰਾਜ ਪੰਛੀ ਦਾ ਸ਼ਿਕਾਰ ਕਰਨਾ ਸਖਤ ਮਨ੍ਹਾ ਹੈ। ਜੇ ਕਿਸੇ ਸ਼ਿਕਾਰੀ ਦੇ ਹੱਥੋਂ ਰਾਜ-ਪੰਛੀ ਮਰ ਜਾਏ, ਉਹਨੂੰ ਫਾਹੇ ਦੇਣ ਦਾ ਹੁਕਮ ਹੈ ਤੇ ਜਦੋਂ ਜੰਗ ਸ਼ੁਰੂ ਹੋਵੇ ਉਦੋਂ ਕਬੂਤਰ ਦਾ ਸ਼ਿਕਾਰ ਖੇਡਣਾ ਮਨ੍ਹਾ ਹੈ। ਉਤ-ਬੁੱਧ ਦਾ ਅਰਥ ਹੈ ਖੇਤੀ, ਜਿਹੜੀ ਮਾਰੂਥਲ ਦੀ ਖੇਤੀ ਹੈ, ਜੇ ਅਸਮਾਨੀ ਮੀਂਹ ਨਾ ਪਵੇ ਤੇ ਉਸ ਖੇਤੀ ਦਾ ਮੁੱਲ ਕੌਡੀ ਨਹੀਂ। ਉਹ ਪੈਲੀ ਕੰਮ ਕਿਸੇ ਨਹੀਂ ਰਹਿੰਦੀ। ਖੇਤੀ ਸੜ ਜਾਂਦੀ ਹੈ, ਅਸਮਾਨੀ ਮੀਂਹ ਪਵੇ ਤੇ ਉਹ ਉਸ ਵਾਸਤੇ ਜ਼ਿੰਦ-ਜਾਨ ਹੈ। ਜਿਹੜੇ ਬਾਦਸ਼ਾਹ ਨੂੰ ਕੋਈ ਮੱਥਾ ਨਹੀਂ ਟੇਕਦਾ, ਉਸ ਦੀ ਬਾਦਸ਼ਾਹੀ ਖਾਕ ਹੈ:-

*"ਕਿਆ ਸੁਲਤਾਨ ਸਲਾਮ ਵਿਹੂਣਾ*
*ਅੰਧੀ ਕੋਠੀ ਤੇਰਾ ਨਾਮੁ ਨਾਹੀ ॥"*

ਜਿਸ ਕਾਇਆਂ ਦੇ ਅੰਦਰ ਨਹੀਂ ਵੱਸਿਆ "ਸਤਿਨਾਮ-ਵਾਹਿਗੁਰੂ," ਉਹ ਕਾਇਆਂ ਦੀ ਹਨੇਰੀ ਕੋਠੀ ਹੈ। ਉਹ ਕਾਇਆ ਦੀ ਉਹ ਕੋਠੀ ਹੈ, ਜਿਸ ਦੇ ਵਿਚ ਚੂਹੇ ਨੱਸੇ ਫਿਰਦੇ ਨੇ, ਚਮਗਿੱਦੜ ਨੇ, ਜਿਥੇ ਉੱਲੂ ਬੋਲਦੇ ਨੇ, ਕਿਉਂਕਿ ਕਾਇਆ ਦੀ ਕੋਠੀ ਵਿਚ ਵੱਸਿਆ ਨਹੀਂ ਕੋਈ "ਸਤਿਨਾਮ-ਵਾਹਿਗੁਰੂ"। ਜਿਸ ਤਰ੍ਹਾਂ ਅਸਮਾਨ ਦਾ ਵਰ੍ਹਿਆ ਹੋਇਆ ਮੀਂਹ ਮਾਰੂਥਲ ਦੀਆਂ ਖੇਤੀਆਂ ਵਾਸਤੇ ਜ਼ਿੰਦਗੀ ਹੈ। ਸ਼ੇਰਾਂ ਦਾ ਅਰਥ ਹੈ 'ਸ਼ੇਰ'। ਸ਼ੇਰ ਦੀ ਸ਼ਰਨ ਵਿਚ ਚਲੇ ਜਾਈਏ, ਸ਼ੇਰ ਆਪ ਤਾਂ ਭਾਵੇਂ ਮਰ ਜਾਏਗਾ, ਜਿਹੜਾ ਉਹਦੀ ਸ਼ਰਨ ਵਿਚ ਆ ਗਿਆ, ਉਹਨੂੰ ਤੱਤੀ 'ਵਾ ਨਹੀਂ ਲੱਗਣ ਦਿੰਦਾ। ਪੁਰਾਣਾ ਇਤਿਹਾਸ ਪੜ੍ਹੋ ਸੂਰਮਿਆਂ ਦਾ

ਉਹਨਾਂ ਦਾ ਵੀ ਧਰਮ ਇਹ ਹੈ ਕਿ ਜਿਹੜਾ ਸੂਰਮੇ ਦੀ ਸ਼ਰਨ ਵਿਚ ਆ ਜਾਏ ਨਾ ਤਾਂ ਉਹ ਆਪਣਾ ਕੱਚਾ-ਬੱਚਾ ਕੁੱਲ ਵਿਚ ਪੜਵਾ ਲੈਂਦਾ ਸੀ, ਪਰ ਸ਼ਰਨ ਆਏ ਨੂੰ ਤੱਤੀ 'ਵਾ ਨਹੀਂ ਸੀ ਲੱਗਣ ਦਿੰਦਾ। ਭਾਵੇਂ ਦੁਸ਼ਮਣ ਕਿਉਂ ਨਾ ਹੋਵੇ, ਪਰ ਉਹ ਸ਼ਰਨ ਵਿਚ ਆ ਗਿਆ। ਜੇ ਸ਼ੇਰ ਦੀ ਸ਼ਰਨ ਵਿਚ ਕੋਈ ਆ ਜਾਵੇ ਤਾਂ ਉਹਦੀ ਸ਼ਰਨ ਉਸ ਜੀਵ ਵਾਸਤੇ ਜ਼ਿੰਦਗੀ ਹੈ। ਜੇ ਅਸਮਾਨੀ ਮੀਂਹ ਵਰ੍ਹ ਪਏ, ਉਹ ਮਾਰੂਥਲ ਦੀਆਂ ਖੇਤੀਆਂ ਵਾਸਤੇ ਜ਼ਿੰਦਗੀ ਹੈ। ਇਸੇ ਤਰ੍ਹਾਂ:-

*"ਹਰਿ ਕੋ ਨਾਮ ਐਸੋ ਸਹਾਈ ਪਿਆਰੇ ਹਰਿ ਕੋ ਨਾਮ,*
*ਸੂਰਾ ਪਿੰਜਰ ਨਾ ਖਾਇ ਬਿਲਾਸ।"*

ਸੂਰਾ ਅਰਥਾਤ ਤੋਤਾ, ਜਿਹੜਾ ਤੋਤਾ ਪਿੰਜਰੇ ਵਿਚ ਕੈਦ ਕੀਤਾ ਹੋਇਆ ਹੈ ਨਾ, ਉਸ ਨੂੰ ਬਿੱਲਾ ਨਹੀਂ ਖਾ ਸਕਦਾ। ਕਿਉਂਕਿ ਉਸ ਪਿੰਜਰੇ ਦੀਆਂ ਸੀਖਾਂ ਉਸ ਦੀ ਜਾਨ ਦੀਆਂ ਮੁਆਫਜ਼ ਨੇ, ਉਹਦੀ ਜਾਨ ਦੀ ਹਿਫਾਜ਼ਤ ਕਰਦੀਆਂ ਨੇ, ਉਸ ਨੂੰ ਤੱਤੀ 'ਵਾ ਨਹੀਂ ਲੱਗਣ ਦਿੰਦੀਆਂ। ਜਿਵੇਂ ਪਿੰਜਰੇ ਵਿਚ ਕੈਦ ਹੋਏ ਤੋਤੇ ਨੂੰ ਸੀਖਾਂ ਦੁਸ਼ਮਣ ਦੇ ਵਾਰ ਤੋਂ ਹਰ ਵੇਲੇ ਬਚਾਉਂਦੀਆਂ ਨੇ, ਉਸੇ ਤਰ੍ਹਾਂ ਗੁਰੂ ਕੇ ਸਿੱਖਾ ਨਾਮ ਦੇ ਪਿੰਜਰੇ ਵਿਚ ਵੜ ਜਾਹ, ਤੂੰ ਦੁਸ਼ਮਣਾਂ ਕੋਲੋਂ ਬੱਚ ਜਾਏਂਗਾ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਬੱਚ ਜਾਏਂਗਾ। ਤੇਰਾ ਜੀਵਨ ਸੱਚੀ-ਸੁੱਚੀ ਦਾ ਜੀਵਨ ਬਣ ਜਾਏਗਾ। ਗਰਬ ਕੋਲੋਂ ਸੱਪ ਡਰਦਾ ਹੈ। ਜਿਹੜਾ ਜੀਵ ਗਰਬ ਦੇ ਮੂੰਹ ਵਿਚ ਆ ਜਾਏ, ਉਹਨੂੰ ਸੱਪ ਦਾ ਭੈਅ ਨਹੀਂ ਲੱਗਦਾ, ਸੱਪ ਡਰਦਾ ਤਾਂ ਨੇੜੇ ਹੀ ਨਹੀਂ ਆਉਂਦਾ। ਵਾਹਿਗੁਰੂ ਗਰਬ ਦੀ ਤਰ੍ਹਾਂ ਹੈ। ਜੇ ਵਾਹਿਗੁਰੂ ਦਾ ਨਾਮ ਤੂੰ ਆਪਣੀ ਜ਼ਬਾਨ ਦੀ ਨੋਕ ਉੱਤੇ ਲੈ ਆਵੇਂ, ਤੈਨੂੰ ਕਿਸੇ ਦੁਸ਼ਮਣ ਦਾ ਡਰ ਨਹੀਂ ਰਹੇਗਾ। ਇਕ ਆਂਡਾ ਉਹ ਹੈ ਜਿਹੜਾ ਕੁਕੜੀ ਦੇ ਪੇਟ ਵਿਚੋਂ ਬਾਹਰ ਆ ਗਿਆ, ਉਹਨੂੰ ਭੱਜਣ ਦਾ ਡਰ, ਟੁੱਟ ਜਾਣ ਦਾ ਡਰ, ਦੁਸ਼ਮਣ ਦਾ ਡਰ, ਸੜ ਜਾਣ ਦਾ ਡਰ, ਆਂਡਾ ਖਾਣ ਵਾਲਿਆਂ ਦੇ ਕਾਬੂ ਆ ਜਾਏ ਤੇ ਕੋਈ ਉਹਨੂੰ BOIL (ਉਬਾਲ) ਕਰਕੇ ਖਾ ਲਏ, ਤੇ ਕੋਈ ਭੁਰਜੀ ਬਣਾ ਲਏ ਤੇ ਕੋਈ ਆਮਲੇਟ ਬਣਾ ਲਏ। ਉਹਨੂੰ ਭੁੰਨ-ਭੁੰਨ ਕੇ ਸਤਿਆਨਾਸ ਕਰ ਹੀ ਦਿੰਦੇ ਨੇ ਨਾ, ਜਿਹੜਾ ਕੁੱਕੜੀ ਦੇ ਪੇਟ ਵਿਚੋਂ ਬਾਹਰ ਆ ਗਿਆ। ਲੇਕਿਨ ਜਿਹੜਾ ਆਂਡਾ ਕੁੱਕੜੀ ਦੇ ਪੇਟ ਵਿਚ ਹੈ, ਉਹਨੂੰ ਸੜਨ ਦਾ, ਗਲਣ ਦਾ, ਟੁੱਟਣ ਦਾ ਕੋਈ ਡਰ ਨਹੀਂ। ਗੁਰੂ ਕੇ ਸਿੱਖਾ! ਜੇ ਤੇਰੇ ਅੰਦਰ ਨਾਮ ਆ ਜਾਏ ਨਾ ਤਾਂ:-

***ਹਰਿ ਕੋ ਨਾਮੁ ਐਸੋ ਸਹਾਈ॥***

.............................................

***ਜੈਸੋ ਦਾਨੋ ਚਕੀ ਦਰਾਹਿ॥੩॥***

ਦੇਖੋ! ਨਾਮ ਵਾਸਤੇ ਸਰਕਾਰ ਪ੍ਰਮਾਣ ਕਿੰਨੇ ਦੇ ਰਹੀ ਹੈ। ਚੱਕੀ ਦਾ ਹੇਠਲਾ ਪੁੜਾ ਹੈ ਉਸ ਦੇ ਵਿਚ ਛੇਕ ਹੈ ਗੋਲ, ਉਹਦੇ ਵਿਚ ਇਕ ਲੱਕੜੀ ਠੋਕੀ ਹੋਈ ਹੈ, ਉਹਨੂੰ ਪੱਥਾ

ਕਹਿੰਦੇ ਨੇ। ਉਸ ਪੱਥੇ ਦੇ ਵਿਚ ਇਕ ਲੋਹੇ ਦੀ ਕਿੱਲੀ ਹੈ। ਇਕ ਲੱਕੜੀ ਦਾ ਉਪਰਲਾ ਪੁੜਾ ਹੈ, ਛੇਕ ਉਹਦੇ ਵਿਚ ਵੀ ਹੋਇਆ ਹੈ, ਉਹਦੇ ਵਿਚ ਵੀ ਲੱਕੜੀ ਹੈ। ਉਹਨੂੰ ਮਾਨਿਨ ਕਹਿੰਦੇ ਨੇ। ਉਹ ਮਾਨੀ ਛੇਕ ਵਾਲੀ ਲੱਕੜੀ, ਉਸ ਕਿੱਲੀ ਵਿਚ ਫਸਾ ਦਿੰਦੇ ਨੇ। ਮਾਈ ਹੱਥ ਵਿਚ ਹਾਥਾ ਫੜ ਲੈਂਦੀ ਹੈ। ਪਹਿਰ-ਪਹਿਰ ਪੱਕਾ, ਮਾਈਆਂ ਪੁਰਾਣੇ ਜ਼ਮਾਨੇ ਵਿਚ ਲੱਕੜੀ ਵਾਲੀ ਚੱਕੀ ਪੀਹ ਲੈਂਦੀਆਂ ਸੂਨ। ਮੇਰੇ ਪਿੰਡ ਇਕ ਮਾਈ ਲਾਜੋ-ਲਾਜੋ ਹੁੰਦੀ ਸੀ, ਉਹਦੇ ਆਦਮੀ ਦਾ ਨਾਂ ਚੌਧਰੀ ਚੁਗਧਾ ਸੀ ਤੇ ਬੜੀ ਜ਼ਮੀਨ ਲੰਮੀ ਦਾ ਮਾਲਕ ਸੀ ਤੇ ਉਸ ਦੇ ਚਾਰ ਪੁੱਤਰ ਸਨ ਤੇ ਚੌਥੇ ਦਿਨ ਮਾਈ ਲਾਜੋ ਨੇ ਆਪਣੀ ਨੂੰਹ ਨਾਲ ਲੜ ਪੈਣਾ ਤੇ ਲੜਨਾ ਇਸ ਗੱਲੋਂ ਨੀ ਹੁਸੈਨ ਬੀਬੀਏ ! ਨੀ ਕਰਮ ਬੀਬੀਏ ! ਨੀ ਛੇਤੀ ਕਰ ਨੀ ! ਦਾਣਿਆਂ ਦੀ ਟੋਕਰੀ ਭਰ ਕੇ ਚੱਕੀ ਉਤੇ ਰੱਖ, ਮੈਂ ਚੱਕੀ ਪੀਆਂ। ਮੇਰਾ ਸਿਰ ਦੁੱਖਦਾ ਹੈ, ਪੀੜ ਹੋਣ ਡਈ ਹੈ। ਖਸਮੁਖਾਣੀ ਪੀੜ ਤੋਂ ਤੇ ਮੇਰਾ ਛੁਟਕਾਰਾ ਹੋਏ। ਹਜ਼ੂਰ ਕਹਿੰਦੇ ਉਦੋਂ ਦਾਣੇ ਸਹਿਤ ਬਖਸ਼ ਚੀਜ਼ ਸੀ, ਲੇਕਿਨ ਹਜ਼ੂਰ ਨੇ ਇਹ ਪ੍ਰਮਾਣ ਕਿਉਂ ਦਿੱਤਾ ਹੈ ਕਿ ਕਈ ਦਾਣੇ ਐਸੇ ਹੁੰਦੇ ਨੇ ਬੇਵਕੂਫ ਜਿਹੜੇ ਕਿੱਲੀ ਲਾਗੋਂ ਹੱਟ ਜਾਂਦੇ ਨੇ, ਜਿਹੜਾ ਦਾਣਾ ਕਿੱਲੀ ਲਾਗੋਂ ਹੱਟ ਗਿਆ, ਪਿਆਰੇ ਉਹ ਇਕੱਲੇ ਦਾਣੇ ਬੱਚ ਗਏ। ਹਜ਼ੂਰ ਕਹਿੰਦੇ ਜਿਹੜਾ ਵਾਹਿਗੁਰੂ ਦੀ ਸ਼ਰਨ ਵਿਚ ਆ ਜਾਏਗਾ ਉਹ ਵੀ ਸਾਰੀਆਂ ਤਕਲੀਫਾਂ ਤੋਂ ਬੱਚ ਜਾਏਗਾ। ਕਹਿੰਦੇ ਨੇ ਰਾਮ ਨੇ ਤਾਂ ਸ਼ੁਕਰ ਕੀਤਾ, ਸਬਰ ਕੀਤਾ, ਸਿਦਕ ਕੀਤਾ, ਪਰ ਨਤੀਜਾ ਕੀ ਹੋਇਆ ਉਹ ਜਗਤ ਵਿਚ ਧਨ-ਧਨ ਹੋ ਗਿਆ। ਜਗਤ ਵਿਚ ਉਸ ਦੀ ਮਹਿਮਾ ਬੜੀ ਹੋ ਗਈ। ਸਬਰ, ਸਿਦਕ ਦਾ ਨਤੀਜਾ ਇਹ ਹੋਇਆ ਕਿ ਉਸ ਗੰਨੇ ਦਾ ਗੁੜ ਬਣਿਆ, ਉਸ ਗੰਨੇ ਦੀ ਸ਼ੱਕਰ ਬਣੀ, ਉਸ ਗੰਨੇ ਦੀ ਖੰਡ ਬਣੀ। ਉਸ ਖੰਡ ਦਾ ਕੜਾਹ-ਪ੍ਰਸ਼ਾਦ ਬਣ ਕੇ ਬਾਬੇ ਨਾਨਕ ਨੂੰ ਭੋਗ ਲੱਗਾ। ਜਗਤ ਵਿਚ ਧੰਨ ਧੰਨ ਹੋ ਗਈ। ਰਾਜੇ-ਮਹਾਰਾਜੇ ਦੇ ਲਬਾਂ ਤੱਕ ਪਹੁੰਚ ਗਈਆਂ ਮਠਿਆਈਆਂ ਬਣ-ਬਣ ਕੇ, ਬੜੀ ਉਪਮਾ ਹੋਈ। ਇਹ ਜਿਸ ਵੇਲੇ ਜੱਟ ਵਿਹਲਾ ਹੋ ਗਿਆ ਨਾ ਗੁੜ ਬਣਾ ਕੇ, ਸ਼ੱਕਰ ਬਣਾ ਕੇ, ਖੰਡ ਬਣਾ ਕੇ ਵੇਹਲਾ ਹੋ ਗਿਆ। ਗਾਂਈਆਂ ਨੂੰ ਗਤਾਵਾ, ਮੱਝਾਂ ਨੂੰ ਗਤਾਵਾ, ਬਲਦਾਂ ਨੂੰ ਗਤਾਵਾ, ਖਾ-ਖਾ ਕੇ ਪਸ਼ੂਆਂ ਨੇ, ਚਿੱਥ-ਚਿੱਥ ਕੇ ਪਸ਼ੂਆਂ ਨੇ ਉਹਦਾ ਗੋਬਰ ਬਣਾਇਆ, ਗੋਬਰ ਦੀਆਂ ਪਾਥੀਆਂ ਬਣੀਆਂ, ਤੰਦੂਰ ਤਾਇਆ ਪਾਥੀਆਂ ਨਾਲ, ਪਾਥੀਆਂ ਤੱਪੀਆਂ ਫਿਰ ਦੁੱਧ ਕਾੜ੍ਹਿਆ ਪਾਥੀਆਂ ਨਾਲ, ਰੋਟੀਆਂ ਪਕਾਈਆਂ ਪਾਥੀਆਂ ਨਾਲ, ਸਵਾਹ ਹੋ ਗਿਆ ਗੋਹਾ, ਹਵਾ ਆਈ, ਉਡਾ ਕੇ ਲੈ ਗਈ। ਉਹ ਜਿਹੜਾ ਆਦ-ਬੇਵਫਾ ਸੀ ਨਾ, ਜਿਹੜਾ ਕਹਿੰਦਾ ਸੀ ਮੈਂ ਬੁੱਧੀ ਕੋਲੋਂ ਕੰਮ ਲੈ ਕੇ ਭੱਜ ਗਿਆ ਹਾਂ, ਉਹਦੀ ਤੇ ਸਵਾਹ ਉਡ ਗਈ, ਉਹਦਾ ਤੇ ਖੁਰਾ-ਖੋਜ ਮਿੱਟ ਗਿਆ, ਉਹਦਾ ਤੇ ਨਾਮ ਨਹੀਂ ਰਿਹਾ। ਜਿਹੜੇ ਗੰਨੇ ਨੇ ਸਨਮੁੱਖ ਹੋ ਕੇ ਦੁੱਖ ਝੱਲੇ ਸਨ, ਉਹਦਾ ਤੇ ਗੁੜ, ਸ਼ੱਕਰ, ਖੰਡ, ਮਿਸ਼ਰੀ, ਕਈ ਚੀਜ਼ਾਂ ਉਹਦੀਆਂ ਬਣੀਆਂ, ਕੜਾਹ-ਪ੍ਰਸ਼ਾਦ ਉਹਦਾ ਬਣਿਆ, ਭਾਈ ਗੁਰਦਾਸ ਜੀ ਕਹਿੰਦੇ ਨੇ:-

*"ਪਰਮ ਪਿਆਲਾ ਪੀਵਣਾ ਮਰਿ ਮਰਿ ਜੀਵਣੁ ਥੀਵਣੁ ਗੰਨਾ।"*

ਜੇ ਵਾਹਿਗੁਰੂ ਦੇ ਪਿਆਰ ਦਾ ਪਿਆਲਾ ਪੀਣਾ ਈ, ਜੇ ਵਾਹਿਗੁਰੂ ਦੇ ਨਾਮ ਦਾ ਰਸ ਦਾ ਪਿਆਲਾ ਪੀਣਾ ਈ, ਜੇ ਵਾਹਿਗੁਰੂ ਦੇ ਨਾਮ ਦਾ ਭਰਿਆ ਹੋਇਆ ਅੰਮ੍ਰਿਤ ਰਸ ਪੀ ਕੇ ਤ੍ਰਿਪਤ ਹੋ ਜਾਣਾ ਈ ਤੇ ਫਿਰ ਗੰਨੇ ਵਾਂਗ ਦੁੱਖ ਸਹਿ, ਗੰਨੇ ਵਾਂਗ ਤਕਲੀਫ ਸਹਿ ਗੰਨੇ ਵਾਂਗੂੰ ਭਾਣਾ ਮੰਨ, ਗੰਨੇ ਵਾਂਗੂੰ ਆਪਾ ਮਾਰ ਦੇ:-

*'ਗੁਰਮੁਖਿ ਬੋਲ ਅਮੋਲ ਰਤੰਨਾ।।'*
*'ਗੁਰ ਸੇਵਾ ਤੇ ਭਗਤਿ ਕਮਾਈ।।*
*ਤਬ ਇਹ ਮਾਨਸ ਦੇਹੀ ਪਾਈ।।'*

ਮਾਨ ਸਿੰਘ ਝੌਰ ਜੀ ਦੱਸਦੇ ਨੇ, ਮੈਂ ਕਈਆਂ ਸੱਜਣਾਂ ਕੋਲੋਂ ਇਸ ਤੁੱਕ ਦੇ ਅਰਥ ਸੁਣੇ ਨੇ, ਭਈ ਤੂੰ ਗੁਰੂ ਕੀ ਸੇਵਾ ਕੀਤੀ, ਭਗਤਾਂ ਵਰਗੀ ਕਮਾਈ ਕੀਤੀ ਤੇ ਫਿਰ ਤੈਨੂੰ ਇਹ ਮਾਨਸ ਦੇਹੀ ਮਿਲੀ। ਪਹਿਲਾਂ ਇਹ ਸ਼ੰਕਾਂ ਪੈਦਾ ਹੋ ਜਾਏਗੀ ਕਿ ਜਦੋਂ ਤੂੰ ਗੁਰੂ ਕੀ ਸੇਵਾ ਕੀਤੀ, ਭਗਤਾਂ ਵਰਗੀ ਕਮਾਈ ਕੀਤੀ, ਉਦੋਂ ਤੂੰ ਕੀ ਸੈਂ ? ਜੇ ਤੂੰ ਕੁੱਤਾ ਸੀ ਤੇ ਕੁੱਤਾ ਗੁਰੂ ਕੀ ਸੇਵਾ ਕਰ ਨਹੀਂ ਸਕਦਾ, ਭਗਤਾਂ ਵਰਗੀ ਕਮਾਈ ਕਰ ਨਹੀਂ ਸਕਦਾ, ਭੌਂਕਦਾ ਈ ਏ! ਜੇ ਤੂੰ ਸੂਰ ਸੈਂ, ਬਿੱਲਾ ਸੈਂ, ਗਿੱਦੜ ਸੈਂ, ਤੂੰ ਭਗਤਾਂ ਵਰਗੀ ਕਮਾਈ ਕਰ ਨਹੀਂ ਸਕਦਾ! ਤੂੰ ਗੁਰੂ ਕੀ ਸੇਵਾ ਕਰ ਨਹੀਂ ਸਕਦਾ। ਗੁਰੂ ਕੀ ਸੇਵਾ ਭਗਤਾਂ ਵਰਗੀ ਕਮਾਈ ਤਾਂ ਕੇਵਲ ਮਨੁੱਖ ਕਰ ਸਕਦਾ ਹੈ। ਜੇ ਤੂੰ ਮਨੁੱਖ ਸੀ, ਉਦੋਂ ਤੂੰ ਗੁਰੂ ਕੀ ਸੇਵਾ ਕੀਤੀ, ਭਗਤਾਂ ਵਰਗੀ ਕਮਾਈ ਕੀਤੀ ਤੇ ਫਿਰ ਮਨੁੱਖ ਬਣ ਗਿਆ ਏਂ। ਗੁਰੂ ਕੀ ਸੇਵਾ ਤੇ ਭਗਤਾਂ ਵਰਗੀ ਕਮਾਈ ਦਾ ਤੈਨੂੰ ਕੀ ਲਾਭ ਹੋਇਆ ? ਮੇਰੇ ਵਿਦਿਆਦਾਤਾ ਨੇ ਮੈਨੂੰ ਇਹਦਾ ਇਹ ਅਰਥ ਨਹੀਂ ਸਮਝਾਇਆ, ਮੈਨੂੰ ਉਹਦਾ ਅਰਥ ਉਹਨਾਂ ਨੇ ਇਹ ਸਮਝਾਇਆ, ਕਹਿਣ ਲੱਗੇ, ਬੇਟਾ!

*"ਗੁਰ ਸੇਵਾ ਤੇ ਭਗਤਿ ਕਮਾਈ।।"*

ਗੁਰੂ ਕੀ ਸੇਵਾ ਕਰਨ ਵਾਸਤੇ, ਭਗਤਾਂ ਵਰਗੀ ਕਮਾਈ ਕਰਨ ਵਾਸਤੇ, ਗੁਰੂ ਕੇ ਚਰਨ ਧੋਣ ਵਾਸਤੇ, ਗੁਰੂ ਕਾ ਇਸ਼ਨਾਨ ਕਰਵਾਉਣ ਵਾਸਤੇ, ਤਾਂ ਹੀ ਗੁਰੂ ਨੇ ਤੈਨੂੰ ਮਨੁੱਖਾ ਜਨਮ ਦਿੱਤਾ ਹੈ। ਭਈ ਗੁਰੂ ਕੀ ਸੇਵਾ ਕਰ ਬੱਚੇ! ਭਗਤਾਂ ਦੀ ਕਮਾਈ ਕਰ ਬੱਚੇ! ਜੇ ਮਨੁੱਖ ਬਣ ਕੇ ਵੀ ਸ਼ੈਤਾਨਾਂ ਵਰਗੇ ਕੰਮ ਕਰਨਾ ਈ ਤੇ ਫਿਰ ਮਨੁੱਖ ਜਨਮ ਕਾਹਦਾ। ਉਹ ਸੂਈ ਤੇ ਕੈਂਚੀ ਇਕ ਦਿਨ ਲੜ ਪਈਆਂ। ਬੜੀ ਗੁੱਸੇ ਵਿਚ ਆ ਕੇ ਕੈਂਚੀ ਕਹਿਣ ਲੱਗੀ, ਨੀ! ਔਕਾਤ ਵੱਲ ਵੇਖ, ਆਪਣੀ ਵੱਲ, ਸਵਾ ਇੰਚ ਤੂੰ ਲੰਮੀ ਤੇ ਮੈਂ ਸੁੱਖ ਨਾਲ ਦਸ ਇੰਚ ਲੰਮੀ ਚਮਕਦੀ ਹੋਈ, ਚਾਂਦੀ ਵਾਂਗ ਚਮਕਾਂ, ਮੇਰੇ ਵਰਗੀ ਦੇ ਤੂੰ ਤਾਂ ਪੈਰਾਂ ਵਿਚ ਹੈਂ! ਤੇ ਸੂਈ ਕਹਿਣ ਲੱਗੀ, ਭੈਣ! ਮੇਰੇ ਨਾਲ ਤੂੰ ਕਿਉਂ ਲੜਦੀ ਹੈਂ ? ਆਪਣੀ ਕਰਤੂਤ ਵੱਲ ਧਿਆਨ ਦੇ! ਕੈਂਚੀ ਕਹਿਣ ਲੱਗੀ, 'ਕੀ ਹੋਇਆ ਨੀ ਮੇਰੀ ਕਰਤੂਤ ਨੂੰ ?' ਸੂਈ ਕਹਿਣ

ਲੱਗੀ, ਭੈਣੇ! ਹਜ਼ਾਰ ਰੁਪਏ ਗਜ਼ ਵਾਲਾ ਕੱਪੜਾ ਤੇਰੇ ਅੱਗੇ ਲਿਆ ਕੇ ਰੱਖ ਦਈਏ! ਬੇੜਾ ਗਰਕ ਜਾਏ, ਰਹਿਣ ਕੁਝ ਵੀ ਨਹੀਂ ਦੇਣਾ। ਟੁਕੜੇ ਕਰ ਦੇਣਾ, ਲੀਰਾਂ-ਲੀਰਾਂ ਕਰ ਦੇਨੀ ਏਂ, ਪਾੜ-ਪਾੜ ਕੇ ਸੁੱਟ ਦੇਣਾ ਹੈ। ਸੂਈ ਵੀ ਟੁਕੜੇ ਗੰਢ ਦੇਂਦੀ ਹੈ। ਸੁਹਾਗਾ ਵੀ ਟੁਕੜੇ ਗੰਢ ਦਿੰਦਾ ਹੈ। ਸੂਈ ਨੇ ਆਖਿਆ, ਭੈਣ ਮੇਰੇ ਨਾਲ ਨਾ ਲੜ, ਆਪਣੀ ਕਰਤੂਤ ਵੱਲ ਵੇਖ। ਤੂੰ ਲਿਆ ਕੇ ਕੱਪੜੇ ਟੁਕੜੇ-ਟੁਕੜੇ ਕਰ ਦਿੰਦੀ ਹੈਂ, ਤੇਰੀਆਂ ਈ ਲਿਆਈਆਂ ਹੋਈਆਂ ਲੀਰਾਂ ਮੈਨੂੰ ਗੰਢਣੀਆਂ ਪੈਂਦੀਆਂ ਨੇ। ਮੈਨੂੰ ਜੋੜਨੀਆਂ ਪੈਂਦੀਆਂ ਨੇ। ਮੈਂ ਈ ਉਹਨਾਂ ਨੂੰ ਟਾਂਕੇ ਲਾਉਂਦੀ ਹਾਂ। ਮੇਰਾ ਥਾਂ ਸਿਰ ਵਿਚ ਹੈ, ਤੇਰਾ ਥਾਂ ਪੈਰਾਂ ਵਿਚ ਹੈ। ਗੁਰੂ ਕੇ ਸਿੱਖਾ ਜੇ ਸਮਾਜ ਦੇ ਸਿਰ ਵਿਚ ਚੜ੍ਹ ਕੇ ਰਹਿਣਾ ਈ ਤਾਂ ਸਮਾਜ ਦੇ ਟਾਂਕੇ ਜੋੜ, ਨਹੀਂ ਤੇ ਸਮਾਜ ਵਿਚ ਬਰਬਾਦੀ ਨਾ ਪੈਦਾ ਕਰ। ਜਿਨ੍ਹਾਂ-ਜਿਨ੍ਹਾਂ ਲੋਕਾਂ ਨੂੰ ਨਾਮ-ਸਿਮਰਨ ਦੀ ਵਿਧੀ ਆ ਗਈ, ਅੰਦਰ ਨਾਮ ਜਿਨ੍ਹਾਂ ਦੇ ਵੱਸ ਗਿਆ, ਉਹਦਾ ਵੈਰੀ ਕੋਈ ਨਹੀਂ। ਉਹਨਾਂ ਦੇ ਵਾਸਤੇ ਹੋਰ ਕੋਈ ਨਹੀਂ, ਉਹਨਾਂ ਵਾਸਤੇ ਫਲਾਣਾ ਕੋਈ ਨਹੀਂ। ਜਿਹਨੂੰ ਸਮਝ ਪੈ ਗਈ ਹੈ ਨਾ ਉਹ ਕਹਿੰਦਾ:-

***"ਸਭੈ ਘਟਿ ਰਾਮੁ ਬੋਲੈ ਰਾਮਾ ਬੋਲੈ"***

ਜਿਹਨੂੰ ਸਮਝ ਪੈ ਗਈ ਹੈ ਨਾ ਪਿਆਰਿਆ! ਉਹ ਕਿਸੇ ਨੂੰ ਬੁਰਾ-ਭਲਾ ਨਹੀਂ ਕਹਿੰਦਾ, ਉਹ ਤਾਂ ਆਪਣੇ ਰੰਗ ਵਿਚ ਰੰਗਿਆ ਹੋਇਆ ਹੈ, ਆਪਣੀ ਮਸਤੀ ਵਿਚ ਮਸਤ ਹੈ:-

***"ਗੁਰ ਸੇਵਾ ਤੇ ਭਗਤਿ ਕਮਾਈ ॥***
***ਤਬ ਇਹ ਮਾਨਸ ਦੇਹੀ ਪਾਈ ॥"***

ਗੁਰੂ ਕੀ ਸੇਵਾ ਲਈ, ਤੈਨੂੰ ਭਗਤਾਂ ਵਰਗੀ ਕਮਾਈ ਕਰਨੀ ਆ ਗਈ। ਜੂਨ ਇਤਨੀ ਉੱਤਮ ਹੈ, ਦੇਵਤੇ ਵੀ ਸਿਮਰਦੇ ਨੇ, ਯਾਦ ਕਰਦੇ ਨੇ, ਜੇ ਅਸੀਂ ਵੀ ਮਨੁੱਖ ਹੁੰਦੇ। ਐਸੀ ਜੂਨ ਵਾਹਿਗੁਰੂ ਤੋਂ ਪ੍ਰਾਪਤ ਕਰਕੇ ਹੰਸ ਪ੍ਰਮਾਤਮਾ ਦਾ ਸਿਮਰਨ ਕਰਦੇ।

***"ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥"***

ਵਾਹਿਗੁਰੂ-ਵਾਹਿਗੁਰੂ ਸਿਮਰਨਾ ਭੁਲਿਓ ਨਾ! ਮਨੁੱਖ ਜਨਮ ਦਾ ਸੱਚਾ ਲਾਭ ਈ ਇਹ ਹੈ ਕਿ ਮਨੁੱਖ ਜਪ ਲੈ, ਸਤਿਨਾਮ ਵਾਹਿਗੁਰੂ ਤਾਂ ਪਿਆਰ ਕਾਹਦਾ ਹੋਇਆ ਮਹਾਰਾਜ, ਮਰਨ ਦਾ ਵੇਲਾ ਮੁਕੱਰਰ ਹੈ। ਜੀਊਣ ਦਾ ਵੇਲਾ ਮੁਕੱਰਰ ਹੈ, ਜਾਗਣ ਦਾ ਵੇਲਾ ਮੁਕੱਰਰ ਹੈ। ਭੁਖਿਆਂ ਆਦਮੀਆਂ ਨੇ ਖਾਣ ਦਾ ਵੇਲਾ ਵੀ ਮੁਕੱਰਰ ਰਖਿਆ ਹੈ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਜਪਣ ਦਾ ਵੇਲਾ ਵੀ ਮੁਕੱਰਰ ਹੈ। ਜੇ ਉਹ ਵੇਲਾ ਲੰਘ ਗਿਆ ਤਾਂ ਜਪਣਾ ਕਦੋਂ ਹੈ? ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ, ਜਿੰਨਾ ਚਿਰ ਇਹਨੂੰ ਦਰਾਕੇ ਦਾ ਰੋਗ ਨਹੀਂ ਨਾ ਲੱਗਾ ਉਨਾ ਚਿਰ ਜਪਦਾ ਰਿਹਾ। ਜਿਸ ਦਿਨ ਤੈਨੂੰ ਦਰਾਕੇ ਦਾ ਰੋਗ ਲੱਗ ਗਿਆ ਤੂੰ

ਜਪਣਾ ਨਹੀਂ। ਦਰਾਕੇ ਵਿਚ ਬਾਣੀ ਹੁੰਦੀ ਹੈ, ਸਤਵੀਂ ਕਤਾਰ ਤੇ ਜਵਾਨੀ ਵਿਚ ਬਾਣੀ ਹੁੰਦੀ ਹੈ ਸਤਵੇਂ ਅਸਮਾਨ ਤੇ। ਜਿੰਨਾ ਚਿਰ ਦਰਾਕੇ ਦਾ ਰੋਗ ਨਹੀਂ ਲੱਗਾ, ਓਨਾ ਚਿਰ ਜਪਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ, ਜਿਸ ਦੇ ਅੰਦਰ ਵਾਹਿਗੁਰੂ, ਈਸ਼ਵਰ ਭਗਤੀ ਦਾ ਵੈਰਾਗ ਜਾਗਿਆ ਨਹੀਂ, ਪਰ ਆਪਣੇ ਆਪ ਨੂੰ ਅਖਵਾ ਲਏ ਕਿ ਬੈਰਾਗੀ ਹਾਂ ਤੇ ਨਾਮ ਰਖਵਾਉਣ ਨਾਲ ਉਸ ਨੇ ਬੈਰਾਗੀ ਨਹੀਂ ਬਣ ਜਾਣਾ। ਬੈਰਾਗੀ ਕਦੋਂ ਬਣੇਗਾ ਉਹ? ਹੱਸਦਾ, ਖੇਡਦਾ, ਦੌੜਦਾ-ਦੌੜਦਾ ਆਇਆ, ਚਾਵਾਂ ਨਾਲ ਆਇਆ, ਛਲਾਂਗ ਮਾਰੀ, ਪਿਉ ਦੀ ਗੋਦ ਵਿਚ ਬਹਿ ਗਿਆ, ਬਾਪੂ ਸੀ ਉਹਦਾ, ਚਾਅ ਸੀ ਬਾਪੂ ਦੀ ਗੋਦ ਦਾ ਤੇ ਮਾਂ ਮਤਰੇਈ ਨੇ ਚੁੱਕ ਕੇ ਉਸ ਨੂੰ ਪਿਛੇ ਕਰ ਦਿੱਤਾ ਤੇ ਕਿਹਾ, ਇਹ ਮੇਰੇ ਪਤੀ ਨੇ, ਇਥੇ ਕਿਵੇਂ ਤੂੰ ਬੈਠ ਗਿਆ? ਤਾਂ ਬੱਚਾ ਕੰਬਦਾ ਹੋਇਆ ਮਾਂ ਨੂੰ ਆਖਦਾ ਹੈ, ਮੈਂ ਤੇਰੀ ਗੋਦ ਵਿਚ ਬਚਪਨ ਗੁਜ਼ਾਰਿਆ ਹੈ, ਤੂੰ ਮੇਰੀ ਮਾਂ ਹੈਂ, ਮੈਂ ਤੇਰੀ ਗੋਦ ਨੂੰ ਜੰਨਤ ਜਾਣਿਆ ਮਾਂ! ਮੈਂ ਤੇਰੇ ਕੋਲ ਇਕ ਸਵਾਲ ਪੁੱਛਣ ਆਇਆ ਹਾਂ ਮਾਂ! ਮੈਨੂੰ ਸੱਚ-ਸੱਚ ਦੱਸੀਂ ਮਾਂ! ਤੂੰ ਭਲਿਆਂਮਾਨਸਾਂ ਦੀ ਲੜਕੀ ਹੈਂ, ਤੂੰ ਖਾਨਦਾਨਾਂ ਦੀ ਕੁੜੀ ਹੈਂ ਕਿ ਗੁਲਾਮਾਂ ਦੀ ਕੁੜੀ ਹੈਂ, ਕਮੀਨਿਆਂ ਦੀ ਲੜਕੀ ਹੈਂ। ਛੋਹਦਿਆਂ ਛਿਕੜਿਆਂ ਦੀ ਲੜਕੀ ਹੈਂ। ਸੱਚ ਦੱਸੀਂ ਤੂੰ ਕੌਣ ਹੈਂ? ਮੈਂ ਆਪਣੇ ਪਿਉ ਦੀ ਗੋਦ ਵਿਚ ਬੈਠਾ ਪਿਆਰ ਲੈਣ ਵਾਸਤੇ, ਮਾਂ ਮਤਰੇਈ ਨੇ ਮੈਨੂੰ ਪਕੜ ਕੇ, ਉਠਾ ਕੇ, ਚਪੇੜਾਂ ਮਾਰੀਆਂ, ਮੈਨੂੰ ਸ਼ੱਕ ਪੈ ਗਿਆ, ਤੂੰ ਸਾਊ ਨਹੀਂ। ਤੂੰ ਚੰਗਿਆਂ ਦੀ ਧੀ ਨਹੀਂ, ਤੂੰ ਖਾਨਦਾਨਾਂ ਦੀ ਕੁੜੀ ਨਹੀਂ। ਮਾਂ ਮੈਂ ਪੁੱਛਣ ਆਇਆ ਹਾਂ ਤੇਰੇ ਕੋਲ, ਸੱਚੀ-ਸੱਚੀ ਦੱਸ। ਤੇ ਮਾਂ ਨੇ ਪੁੱਤਰ ਨੂੰ ਫੜ ਕੇ ਪਿਆਰ ਦਿੱਤਾ ਤੇ ਕਹਿਣ ਲੱਗੀ, ਮੈਂ ਜਨਮ ਕਰਕੇ ਤੇ ਸੁਆਣੀ ਹਾਂ, ਰਾਜਿਆਂ-ਮਹਾਰਾਜਿਆਂ ਦੀ ਧੀ ਹਾਂ, ਅਰਬਾਂ-ਪਤੀਆਂ ਦੀ ਧੀ ਹਾਂ, ਲਾਡਾਂ ਪਿਆਰਾਂ ਨਾਲ ਮੈਂ ਪਲੀ ਹਾਂ, ਪਰ ਮੇਰੇ ਵਿਚ ਤਿੰਨ ਘਾਟੇ ਨੇ ਬਚਿਆ, ਕਮਜ਼ੋਰੀਆਂ ਮੇਰੇ ਵਿਚ ਨੇ ਤੇ ਮੇਰੇ ਬਦਲੇ ਮਾਰ ਤੈਨੂੰ ਖਾਣੀ ਪੈ ਗਈ। ਪੁੱਤਰ ਕਹਿੰਦਾ ਹੈ, ਘਾਟਾ ਕੀ ਹੈ ਮਾਂ:-

*"ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ"*

ਮਾਂ ਕਹਿੰਦੀ, "ਨਾ ਮੈਂ ਨਾਮ ਜਪਿਆ, ਨਾ ਮੈਂ ਈਸ਼ਵਰ ਭਗਤੀ ਕੀਤੀ, ਨਾ ਮੈਂ ਪ੍ਰੇਮਾ-ਭਗਤੀ ਕੀਤੀ ਤੇ ਨਾ ਮੈਂ ਨਿਰੰਕਾਰ ਦਾ ਨਾਮ ਆਪਣੇ ਅੰਦਰ ਵਸਾਇਆ। ਇਹ ਮੇਰੇ ਵਿਚ ਘਾਟੇ ਨੇ, ਇਹਨਾਂ ਕਮਜ਼ੋਰੀਆਂ ਵਾਸਤੇ ਮੇਰੇ ਬੱਚੇ ਤੈਨੂੰ ਮਾਰ ਖਾਣੀ ਪੈ ਗਈ। ਮੇਰੇ ਘਾਟਿਆਂ ਦੀ ਸਜ਼ਾ ਤੈਨੂੰ ਮਿਲ ਗਈ ਬੇਟਾ! ਤੇ ਫਿਰ ਪੁੱਤਰ ਭਾਵੇਂ ਬਚਪਨ ਦੀ ਉਮਰ ਸੀ ਮਾਂ ਦੇ ਚਰਨਾਂ ਤੇ ਲਿਪਟ ਗਿਆ ਤੇ ਕਹਿਣ ਲੱਗਾ, ਮੇਰੀਏ ਸੱਚੀਏ ਮਾਂ! ਸੱਚ ਬੋਲਣ ਵਾਲੀਏ ਮਾਂ! ਮੈਂ ਤੇਰੇ ਕੋਲੋਂ ਇਕ ਰਾਇ ਲੈਣ ਲੱਗਾ ਹਾਂ ਮਾਂ। ਉਹ ਕਿਹੜੀ ਬਿੱਧੀ, ਜਿਸ ਬਿੱਧੀ ਨਾਲ ਰਾਜ ਮਿਲ ਜਾਏ, ਜਿੰਨੇ ਮੇਰੇ ਦੁਸ਼ਮਣ ਹਨ ਮਾਂ ਉਹ ਸਾਰੇ ਮੇਰੇ ਮਿੱਤਰ ਬਣ ਜਾਣ ਮਾਂ, ਕੋਈ ਐਸੀ ਬਿੱਧੀ, ਕੋਈ ਐਸਾ ਉਪਾਅ, ਕੋਈ ਐਸੀ ਜੁਗਤੀ ਮੈਨੂੰ ਦੱਸ ਮਾਂ।

ਦੁਸ਼ਮਣ ਮੇਰੇ ਮਿੱਤਰ ਬਣ ਜਾਣ, ਰਾਜ ਮਿਲ ਜਾਏ ਮੈਨੂੰ, ਤੇ ਮਾਂ ਸੀ 'ਮਾਂ ਸੱਚੀ'। ਇਸ ਤਰ੍ਹਾਂ ਉਹਨੇ ਆਖਿਆ ਕਿ ਫਲਾਣੇ ਸੰਤ ਕੋਲ ਚਲਾ ਜਾ, ਤਵੀਤ ਆਖਿਆ ਲਿਖਵਾ ਕੇ ਲਿਆ, ਕੜਾਹ ਵਿਚ ਮਿਲਾ ਕੇ ਆਪਣੇ ਬਾਪੂ ਨੂੰ ਦੇ ਦਈਂ, ਕੱਖ ਨਹੀਂ ਰਹੂ ਉਸ ਦਾ! ਨਹੀਂ ਮਾਂ ਨੇ ਇਸ ਤਰ੍ਹਾਂ ਆਖਿਆ, ਮਾਂ ਨੇ ਕਿਹਾ ਪੁੱਤਰ ਤੂੰ ਈਸ਼ਵਰ ਭਗਤੀ ਕਰ, ਤੇਰੇ ਸਾਰੇ ਦੁਸ਼ਮਣ ਤੇਰੇ ਮਿੱਤਰ ਬਣ ਜਾਣਗੇ, ਤੂੰ ਜੋ ਚਾਹੁੰਦਾ ਹੈਂ ਤੈਨੂੰ ਮਿਲ ਜਾਏਗਾ, ਪਰ ਭਗਤੀ ਕਰਨ ਨਾਲ। ਤੈਨੂੰ ਕਿਤੇ ਦਰ-ਦਰ ਭਟਕਣ ਦੀ ਲੋੜ ਨਹੀਂ, ਤੂੰ ਈਸ਼ਵਰ ਦੀ ਭਗਤੀ ਵਿਚ ਜੁੱਟ ਜਾ, ਤੂੰ ਜੋ ਚਾਹੁੰਦਾ ਹੈਂ, ਤੈਨੂੰ ਸਭ ਕੁਝ ਮਿਲੇਗਾ:-

*"ਤੈਸੇ ਆਵਾਗਵਨ ਨ ਮਿਟਤ ਆਨ ਦੇਵ ਸੇਵ,*
*ਗੁਰਮੁਖਿ ਪਾਵੈ ਨਿਜ ਪਦ ਕੇ ਨਿਵਾਸ ਕਉ ॥"*

ਕੋਈ ਸਿੱਖ ਗੁਰਮੁਖਿ ਅਰਥਾਤ ਗੁਰੂ ਦੁਆਰਾ ਤੇ ਨਿਜ ਪਦਵੀ ਅਰਥਾਤ ਆਤਮਾ ਦੀ ਅਡੋਲ ਅਵਸਥਾ ਤੇ ਪਹੁੰਚ ਸਕਦਾ ਹੈ, ਗੁਰੂ ਨੂੰ ਛੱਡ ਕੇ ਹੋਰ ਕਿਸੇ ਦੇਵੀ ਦੀ ਸੇਵਾ ਕੀਤਿਆਂ, ਜੰਮਣਾ ਮਰਨਾ ਨਹੀਂ ਮਿਟੇਗਾ, ਕਾਲ-ਚੱਕਰ ਤੇਰਾ ਨਹੀਂ ਮਿਟੇਗਾ। ਜਿਸ ਬਾਪੂ ਨੇ ਤੇਰਾ ਕਾਲ ਚੱਕਰ ਮਿਟਾਣਾ ਹੈ, ਜਿਸ ਦੀ ਸੇਵਾ ਕੀਤਿਆਂ ਤੂੰ ਜੋਤ ਨਾਲ ਰਲ ਕੇ ਜੋਤ ਹੋ ਜਾਣਾ। ਤੇਰੇ ਵਾਸਤੇ ਬਾਪੂ ਹੋਕਾ ਦਿੰਦਾ ਹੈ:-



*"ਪ੍ਰਗਟੇ ਨਾਨਕ ਰਾਏ ਪਿਆਰੇ ਪ੍ਰਗਟੇ ਨਾਨਕ ਰਾਏ।"*

ਮਾਨ ਸਿੰਘ ਝੌਰ ਜੀ ਦੱਸਦੇ ਨੇ ਕਿ ਸਮੇਂ ਬਦਲਦੇ ਰਹਿੰਦੇ ਨੇ, ਯੁੱਗ ਬਦਲਦੇ ਨੇ, ਕਈ ਤਬਦੀਲੀਆਂ ਆਉਂਦੀਆਂ ਨੇ। ਇਕ ਵਹਿਮ ਜਿਹਾ ਲੋਕਾਂ ਨੂੰ ਪੈ ਗਿਆ ਹੈ ਕਿ ਜਿਹਨੂੰ ਮਾਇਆ ਨਾਲ ਤੋਲ ਦਈਏ, ਉਹ ਗੁਰੂ ਹੈ ਤੇ ਹਕੀਕਤ ਇਹ ਹੈ ਕਿ ਜਿਹੜਾ ਮਾਇਆ ਨਾਲ ਤੁੱਲ ਹੀ ਗਿਆ। ਉਸ ਦਾ ਮੁੱਲ ਕੀ ਰਹਿ ਗਿਆ। ਜਿਵੇਂ ਇੰਦਰਾ ਗਾਂਧੀ ਨੂੰ ਦੌਲਤ ਨਾਲ ਤੋਲ ਦਈਏ! ਜਿਸ ਗੁਰੂ ਦੇ ਗੁਣ ਵਾਸਤੇ ਤੁਸੀਂ ਬੈਠੇ ਹੋ, ਉਸ ਗੁਰੂ ਜੀ ਦੇ ਆਉਣ ਤੋਂ ਪਹਿਲਾਂ ਦੀ ਹਾਲਤ ਭਾਈ ਗੁਰਦਾਸ ਜੀ ਨੇ ਨਿਰੂਪਨ ਕੀਤੀ ਹੈ। ਤੁਸੀਂ ਹੁਣ ਵੀ ਸੁਣ ਕੇ ਹੈਰਾਨ ਹੋਵੋਗੇ ਕਿ ਹਿੰਦੁਸਤਾਨ ਦੇ ਵਿਚ ਪਾਕਿਸਤਾਨ ਦੇ ਬਟਵਾਰੇ ਤੋਂ ਬਾਅਦ ਜਿੰਨੀਆਂ ਮਸੀਤਾਂ ਰਹਿ ਗਈਆਂ ਨੇ, ਉਹਨਾਂ ਵਿਚ ਹਿੰਦੂਆਂ ਦੇ ਕਾਬੂ ਵਿਚ ਆਈਆਂ ਹੋਈਆਂ ਮਸੀਤਾਂ ਵਿਚ ਮੰਦਿਰ ਨੇ, ਠਾਕੁਰਦੁਆਰੇ ਨੇ ਤੇ ਪੂਜਾ ਹੁੰਦੀ ਹੈ। ਸਿੱਖਾਂ ਵਿਚ ਆਈਆਂ ਹੋਈਆਂ ਮਸੀਤਾਂ ਵਿਚ ਗੁਰਦੁਆਰੇ ਨੇ, ਉਥੇ ਆਸਾ ਦੀ ਵਾਰ ਹੁੰਦੀ ਹੈ, ਪਰ ਪਾਕਿਸਤਾਨ ਵਿਚ ਜਿੰਨੇ ਗੁਰਦੁਆਰੇ ਰਹਿ ਗਏ ਨੇ, ਉਹਨਾਂ ਸਾਰੇ ਬੁਚੜਖਾਨੇ ਬਣਾਏ ਹੋਏ ਨੇ। ਸਾਰੇ ਦੇਸ਼ ਵਿਚ ਪਾਪ ਦਾ ਵਰਤਾਰਾ ਸੀ, ਹਾਹਾਕਾਰ ਮੱਚੀ ਹੋਈ ਸੀ। ਉਚੀ ਸਾਹ ਕੋਈ ਲੈਂਦਾ ਨਹੀਂ ਸੀ। ਕੋਈ ਅਵਾਜ਼ ਵੀ ਨਹੀਂ ਸੀ ਉਠਾਂਦਾ। ਐਸੇ ਭਿਆਨਕ ਸਮੇਂ ਵਿਚ ਸਾਹਿਬ ਨਿਰੰਕਾਰੀ ਦਾ ਅਵਤਾਰ ਹੋਇਆ। ਬੜੇ ਚਿਰ ਦੀ ਗੱਲ ਹੈ, ਅਜੇ ਪਾਕਿਸਤਾਨ ਨਹੀਂ ਸੀ ਬਣਿਆ, ਮੇਰਾ ਬਲੂ ਆਉਣ ਜਾਣ ਬੜਾ ਸੀ। ਉਥੇ ਸ੍ਰੀ ਮਾਨ ਸੰਤ

ਭਗਤ ਸਿੰਘ ਸਨ, ਬੜੇ ਕਰਨੀ ਵਾਲੇ ਪੁਰਸ਼ ਸਨ। ਮੈਂ ਉਥੇ ਹੀ ਸੀ ਤੇ ਇਕ ਸਿੱਖ ਨੇ ਟੂਰ ਆਰੰਭ ਕੀਤਾ ਸੀ ਕਿ ਮੈਂ ਸਾਰਾ ਹਿੰਦੁਸਤਾਨ ਸਾਈਕਲ ਤੇ ਚੱਕਰ ਕੱਟਣਾ। ਉਹ ਬੱਲੂ ਚਲਾ ਗਿਆ ਤੇ ਬੱਲੂ ਤੋਂ ਕੁਝ ਮੀਲਾਂ ਦੇ ਫਾਸਲੇ ਉਤੇ ਇਕ ਜਗ੍ਹਾ ਸ੍ਰੀ ਗੁਰੂ ਗ੍ਰਹਿ ਸਾਹਿਬ। ਉਥੇ ਅੰਗਰੇਜ਼ਾਂ ਨੇ ਆਪਣੇ ਵੇਲੇ ਇਕ ਛਾਉਣੀ ਬਣਾਉਣੀ ਚਾਹੀ, ਪਰ ਪਠਾਣਾਂ ਨੇ ਬਣਨ ਨਹੀਂ ਦਿੱਤੀ। ਪੁੱਛਣਾ ਕਿਉਂ ਨਹੀਂ ਬਣਨ ਦਿੱਤੀ ? ਕਹਿਣ ਲੱਗੇ, ਇਹ ਜਿਹੜਾ ਚਸ਼ਮਾ ਹੈ ਨਾ, ਗੁਰੂ ਗ੍ਰਹਿ ਜਦੋਂ ਸਾਡੀਆਂ ਭੇਡਾਂ ਬੀਮਾਰ ਹੁੰਦੀਆਂ ਨੇ, ਉਦੋਂ ਅਸੀਂ ਕੋਈ ਦਾਰੂ ਦਰਮਲ ਨਹੀਂ ਕਰਦੇ, ਇਸ ਚਸ਼ਮੇ ਦੇ ਪਾਣੀ ਨਾਲ ਇਸ਼ਨਾਨ ਕਰਾਉਣੇ ਹਾਂ, ਸਾਰੀਆਂ ਦੀਆਂ ਸਾਰੀਆਂ ਭੇਡਾਂ ਰਾਜ਼ੀ ਹੋ ਜਾਂਦੀਆਂ ਨੇ। ਜੇ ਤੁਸਾਂ ਛਾਉਣੀ ਬਣਾ ਲਈ, ਤੁਸਾਂ ਸਾਨੂੰ ਆਉਣ ਨਹੀਂ ਦੇਣਾ ਤੇ ਸਾਡੀਆਂ ਸਾਰੀਆਂ ਭੇਡਾਂ ਬੱਕਰੀਆਂ ਮਰ ਜਾਣਗੀਆਂ। ਉਹ ਪਠਾਣ ਕਹਿੰਦੇ ਸਨ, ਇਥੇ ਰਾਤ ਨੂੰ ਜਦੋਂ ਸੂਰਜ ਡੁੱਬਣ ਦੇ ਆਰ-ਪਾਰ ਹੁੰਦਾ ਹੈ, ਉਦੋਂ ਕੋਈ ਅਵਾਜ਼ ਆਉਂਦੀ ਹੈ, ਔਰ ਉਹ ਬੜੀ ਮਿੱਠੀ ਅਵਾਜ਼ ਹੈ, ਪਰ ਸਮਝ ਨਹੀਂ ਪੈਂਦੀ ਕਿ ਉਹ ਅਵਾਜ਼ ਕੀ ਆਖਦੀ ਹੈ। ਇਤਿਹਾਸ ਦੇ ਖੋਜੀਆਂ ਨੇ ਖੋਜ ਕੱਢੀ ਕਿ ਸ੍ਰੀ ਨਾਨਕ ਨਿਰੰਕਾਰੀ ਮਹਾਰਾਜ ਉਥੇ ਗਏ ਤੇ ਉਹ ਜਿਹੜਾ ਸਾਈਕਲ ਤੇ ਸਫਰ ਕਰਦਾ ਸੀ, ਉਹ ਉਹਦੇ ਦਰਸ਼ਨ ਕਰਨ ਗਿਆ, ਪਰ ਬੰਦੂਕ ਚੱਲੀ ਤੇ ਉਹ ਸ਼ਹੀਦ ਹੋ ਗਿਆ। ਮੇਰੇ ਕਹਿਣ ਦਾ ਭਾਵ ਹੈ ਕਿ ਬਾਬੇ ਨਾਨਕ ਨੇ ਹਿੰਦੁਸਤਾਨ ਦਾ ਚੱਪਾ-ਚਪਾ, ਕੋਨਾ-ਕੋਨਾ ਫਿਰਕੇ ਦੇਖਿਆ ਹੈ। ਹਰਿਦੁਆਰ ਗਏ ਨੇ, ਕਾਂਸ਼ੀ ਵਿਚ ਗਏ ਨੇ, ਜਗਨ ਨਾਥ ਪੁਰੀ ਗਏ ਨੇ, ਬੰਗਾਲ ਵੱਲ ਚਲੇ ਗਏ। ਉਥੇ ਬੜੀ ਸੰਗਤ ਹੈ। ਅਗਾਂਹ ਚਲੇ ਗਏ, ਉਥੇ ਢਾਬਾ ਗੁਰਦੁਆਰਾ ਮੌਜੂਦ ਹੈ। ਗਰੀਬ-ਨਿਵਾਜ਼ ਨੇ ਹਿੰਦੁਸਤਾਨ ਦੇ ਬਾਹਰ ਵੀ ਅਫਗਾਨਿਸਤਾਨ ਚਰਨ ਪਾਏ ਨੇ ਤੇ ਦਰਿਆ ਦੇ ਕਿਨਾਰੇ-ਕਿਨਾਰੇ ਈਰਾਨ ਦੇ ਨਾਲ ਲੱਗਦੇ-ਲੱਗਦੇ ਆਪ ਥਾਈਲੈਂਡ ਵੀ ਗਏ ਨੇ। ਅਗਾਂਹ ਵੀ ਬੜਾ ਸਫਰ ਕੀਤਾ ਹੈ। ਹਿਮਾਲੀਆ ਉੱਤੇ ਵੀ ਗਏ ਨੇ। ਜਿੰਨਾ ਸਫਰ ਚਰਨਾਂ ਨਾਲ ਸਾਹਿਬਾਂ ਨੇ ਕੀਤਾ ਹੈ, ਤੇ ਲੋਕਾਂ ਦੇ ਰੋਗ ਦੂਰ ਕੀਤੇ ਨੇ ਅਜੀਬ ਤਰੀਕੇ ਨਾਲ, ਪਰ ਹੋਰ ਕਿਸੇ ਪੀਰ ਪੈਗੰਬਰ ਨੇ ਨਾ ਏਨਾ ਸਫਰ ਤਹਿ ਕੀਤਾ ਹੈ ਤੇ ਨਾ ਕਿਸੇ ਦੇ ਰੋਗ ਦੂਰ ਕੀਤੇ ਨੇ। ਤੁਸੀਂ ਸਾਹਿਬਾਂ ਦਾ ਜੀਵਨ ਪੜ੍ਹੋ, ਜਿਸ ਵੇਲੇ ਆਪ ਮੱਕੇ ਵਿਚ ਗਏ ਨੇ, ਪੈਰ ਕਰ ਲਏ ਮਹਿਰਾਬ ਵੱਲ। ਜਿਹੜਾ ਮਸੀਤ ਦਾ ਕੁੱਬ ਜਿਹਾ ਨਿਕਲਿਆ ਹੈ ਬਾਹਰ ਨੂੰ ਠਾਟ ਜਿਹੀ, ਉਹਨੂੰ ਮਹਿਰਾਬ ਕਹਿੰਦੇ, ਗੁਰੂ ਜੀ ਨੇ ਉਧਰ ਚਰਨ ਕਰ ਲਏ। ਕਾਜ਼ੀਆਂ ਨੇ ਬੜਾ ਬੁਰਾ ਮਨਾਇਆ, ਕੌੜਾ-ਫਿੱਕਾ ਬੋਲਿਆ ਤੇ ਮਹਾਰਾਜ ਉਹਨਾਂ ਦਾ ਭਲਾ ਮੰਗਦੇ ਰਹੇ। ਬੜੇ ਕੌੜੇ ਬਚਨ ਵੀ ਉਹਨਾਂ ਨੇ ਕਹੇ, ਉਥੋਂ ਦੇ ਕਾਜ਼ੀ ਨੇ ਸਰਕਾਰ ਨੂੰ ਲੱਤਾਂ ਵੀ ਮਾਰੀਆਂ, ਪਰ ਮਹਾਰਾਜ ਹੱਸਦੇ ਰਹੇ, ਤੇ ਮਰਦਾਨਾ ਕੁਝ ਗੁੱਸੇ ਵਿਚ ਆ ਗਿਆ ਕਿ ਉਹ ਬਚਨ ਬੜੇ ਕੌੜੇ ਬੋਲਦੇ ਨੇ, ਬਚਨ ਬੜੇ ਫਿੱਕੇ ਬੋਲਦੇ ਨੇ, ਤੁਹਾਡਾ ਨਿਰਾਦਰ ਕਰ ਰਹੇ ਨੇ, ਤੁਹਾਨੂੰ ਲੱਤਾਂ ਮਾਰ ਰਹੇ ਨੇ ਤੇ ਤੁਸੀਂ ਹੱਸਦੇ ਹੋ। ਉਹਨਾਂ

ਦੇ ਭਲੇ ਵਾਸਤੇ ਤੁਸੀਂ ਅਰਦਾਸ ਕਰਦੇ ਹੋ, ਕੀ ਗੱਲ ? ਗਰੀਬ-ਨਿਵਾਜ਼ ਨੇ ਇਕ ਜਵਾਬ ਦਿੱਤਾ, ਕਹਿਣ ਲੱਗੇ, ਮਰਦਾਨਿਆਂ ! ਜਦੋਂ ਪਾਗਲਾਂ ਦਾ ਇਲਾਜ ਕਰਨਾ ਜਾਈਏ, ਉਦੋਂ ਪਾਗਲ ਗਾਲ੍ਹਾਂ ਬੜੀਆਂ ਕੱਢਦੇ ਨੇ, ਬਹੁਤ ਬੁਰਾ-ਭਲਾ ਬੋਲਦੇ ਨੇ ਪਰ ਜਿਹੜਾ ਸਿਆਣਾ ਹੈ ਨਾ ਉਹ ਉਹਨਾਂ ਦੀਆਂ ਗਾਲ੍ਹਾਂ ਵੇਖ ਕੇ ਇਲਾਜ ਕਰਨਾ ਨਹੀਂ ਛੱਡਦਾ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਪੰਦਰਵੀਂ ਵਾਰ ਵਿਚ ਇਕ ਸ਼ਬਦ ਲਿਖਿਆ ਹੈ:-

*"ਸਤਿਗੁਰੁ ਵੈਦੁ ਨ ਸੇਵਿਓ ਰੋਗੀ ਵੈਦੁ ਨ ਰੋਗੁ ਮਿਟਾਵੈ।"*

ਸਤਿਗੁਰੂ ਸੀ ਸੱਚਾ ਵਾਹਿਗੁਰੂ, ਸੱਚਾ ਹਕੀਮ ਤੇ ਉਹਦੀ ਤੇ ਅਸੀਂ ਸੇਵਾ ਕੀਤੀ ਨਹੀਂ ਤੇ ਜਿਹੜੇ ਲੋਕ ਆਪ ਰੋਗੀ ਸੀ, ਉਹਨਾਂ ਦੇ ਦੁਆਰੇ ਤੇ ਅਸੀਂ ਆਪ ਇਕੱਠੇ ਹੋ ਗਏ। ਰੋਗੀ ਆਪ ਰੋਗੀ ਹੈ, ਉਹ ਲੋਕਾਂ ਦੇ ਰੋਗ ਕੀ ਹਟਾਏਗਾ ? ਰੋਗੀ ਡਾਕਟਰ ਜਿਹੜਾ ਹੈ ਉਹ ਕਾਮ ਦਾ ਰੋਗੀ ਹੈ, ਉਹ ਲੋਭ ਦਾ ਰੋਗੀ ਹੈ, ਉਹ ਕਾਮ, ਕ੍ਰੋਧ, ਲੋਭ, ਹੰਕਾਰ ਦਾ ਰੋਗੀ ਹੈ, ਉਹਨੂੰ ਤੇ ਪੰਜ ਰੋਗ ਆਪ ਲੱਗੇ ਹੋਏ ਨੇ, ਉਹ ਦੁਬਿਧਾ ਵਧਾ ਸਕਦਾ ਹੈ, ਉਹ ਪਾਰਟੀਆਂ ਬਣਾ ਸਕਦਾ ਹੈ, ਜ਼ਮਾਨੇ ਦੀ ਸ਼ਾਂਤੀ ਨੂੰ ਖਰਾਬ ਕਰ ਸਕਦਾ ਹੈ, ਪਰ ਉਹ ਲੋਕਾਂ ਦੇ ਰੋਗ ਨਹੀਂ ਮਿਟਾ ਸਕਦਾ। ਮਾਨ ਸਿੰਘ ਝੌਰ ਜੀ ਦੱਸਦੇ ਨੇ, ਮੇਰੇ ਸ਼ਹਿਰ ਇਕ ਫਕੀਰ ਹੁੰਦਾ ਸੀ, ਉਹ ਹਰ ਵੇਲੇ ਕਦੀ ਤਹਿਸੀਲ, ਕਦੀ ਕਚਿਹਰੀ, ਕਦੇ ਕਾਰਖਾਨੇ ਚਲਾ ਜਾਂਦਾ ਤੇ ਇਹੋ ਕਹਿੰਦਾ ਕਿ ਮੇਰਾ ਚੈਕ ਨਹੀਂ ਕੱਟਣਾ। ਸਿਆਣਿਆਂ ਨੇ ਅੰਦਾਜ਼ਾ ਲਾ ਲਿਆ ਕਿ ਇਸ ਨੂੰ ਮਾਇਆ ਦਾ ਧੱਕਾ ਲੱਗਾ ਹੈ, ਇਹ ਮਾਇਆ ਦੇ ਧੱਕੇ ਨਾਲ ਪਾਗਲ ਹੋਇਆ ਹੈ। ਪੁੱਤਰ ਨਾਲ ਬੜਾ ਪਿਆਰ ਸੀ, ਵਾਹਿਗੁਰੂ ਨੇ ਕਿਤੇ ਉਮਰ ਥੋੜੀ ਬਖਸ਼ੀ, ਪੁੱਤਰ ਅੱਖਾਂ ਮੀਟ ਗਿਆ। ਇਹ ਇਕ ਸਦਾਵਿਕ ਰੋਗ ਹੈ, ਇਕ ਆਦਮੀ ਮਨੋਹਰ ਸਿੰਘ ਸ.। ਉਸ ਨੂੰ ਪੱਥਰੀ ਦਾ ਰੋਗ ਸੀ ਤੇ ਮਾਨ ਸਿੰਘ ਝੌਰ ਦਾ ਬੜਾ ਚੰਗਾ ਮਿੱਤਰ ਸੀ। ਬੜਾ ਔਖਾ, ਕਹਿਣ ਲੱਗਾ ਮੈਨੂੰ ਮਹਾਰਾਜ! ਤੁਸੀਂ ਕਥਾ ਕਰਦੇ ਹੋ, ਨਿਤਨੇਮ ਕਰਦੇ ਹੋ, ਮੇਰੇ ਘਰ ਆਉਂਦੇ ਹੋ, ਘਰ ਮੇਰਾ ਸਵਰਗ ਬਣ ਜਾਂਦਾ ਹੈ, ਦੋ ਘੰਟੇ ਬਾਣੀ ਪੜ੍ਹਦੇ ਰਹਿੰਦੇ ਹੋ, ਕੁਝ ਮੈਨੂੰ ਵੀ ਦੱਸੋ। ਮੈਂ ਕਿਹਾ, ਮਨੋਹਰ ਸਿੰਘਾ! ਇਥੇ ਸਾਹਿਬ ਸੱਚਾ ਪਾਤਿਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਆਏ, ਮਾਤਾ ਦੇ ਰੋਗ ਨੇ, ਦਿੱਲੀ ਨੂੰ ਪ੍ਰੇਸ਼ਾਨ ਕਰ ਦਿੱਤਾ ਤੇ ਸਰਕਾਰ ਨੇ ਉਹਨਾਂ ਦਾ ਇਲਾਜ ਕੀਤਾ, ਆਪਣੇ ਚਰਨ ਧੋ ਕੇ ਉਹ ਪਾਣੀ ਪਿਆਇਆ, ਜਿਹੜਾ ਪੀਵੇ ਉਹ ਰਾਜ਼ੀ ਹੋ ਜਾਵੇ। ਮਰੀਜ਼ਾਂ ਦੀਆਂ ਲਾਈਨਾਂ ਲੱਗ ਗਈਆਂ। ਫਿਰ ਉਥੇ ਇਕ ਚੁਬੱਚਾ ਬਣਾਇਆ ਗਿਆ, ਉਸ ਚੁਬੱਚੇ ਵਿਚ ਸਰਕਾਰ ਦੇ ਚਰਨ ਧੋ ਦਿੱਤੇ ਗਏ। ਜਿਹੜਾ ਆਵੇ ਉਸ ਚੁਬੱਚੇ ਦਾ ਪਾਣੀ ਪੀਵੇ ਤੇ ਤੰਦਰੁਸਤ ਹੋ ਜਾਵੇ। ਮੈਂ ਕਿਹਾ ਮਨੋਹਰ ਸਿੰਘਾ ਤੂੰ ਵੀ ਅੰਮ੍ਰਿਤ ਪੀ ਲੈ ਤੇ ਪੰਜ ਪਾਠ ਰੋਜ਼ ਸ੍ਰੀ ਜਪੁ ਸਾਹਿਬ ਦੇ ਕਰਨੇ, ਸਿਦਕ ਆਪਣਾ ਰੱਖ, ਵਾਹਿਗੁਰੂ ਕਿਰਪਾ ਕਰੇਗਾ, ਤੰਦਰੁਸਤ ਤੂੰ ਹੋ ਜਾਏਂਗਾ। ਮਹੀਨੇ ਦੋ ਨਹੀਂ ਬੀਤੇ ਤੇ ਦੋ ਮਹੀਨੇ ਬਾਅਦ ਹੱਸੂ-ਹੱਸੂ ਤੁਰ ਪਿਆ ਦਿੱਲੀ ਤੇ ਮੈਂ ਕਥਾ ਕਰ ਰਿਹਾ ਸੀ ਸੀਸ ਗੰਜ, ਆ

ਗਿਆ ਜੈਕਾਰੇ ਛੱਡੀ ਜਾਏ, ਛੱਡੀ ਜਾਏ, ਸੰਗਤ ਹੱਸੀ ਜਾਏ, ਇਹ ਤੇ ਚੁੱਪ ਕਰਕੇ ਸੁਣਦਾ ਸੀ, ਅੱਜ ਇਸ ਨੂੰ ਕੀ ਹੋ ਗਿਆ? ਮੈਨੇਜਰ ਸਾਹਿਬ ਆ ਗਏ, ਪੁਛ-ਪੜਤਾਲ ਹੋਈ; ਕਹਿਣ ਲੱਗਾ, ਮੈਨੂੰ ਅੱਜ ਦਾ ਦਿਨ ਖੁਸ਼ੀ ਦਾ ਨਹੀਂ ਲੱਭਣਾ, ਨਾ ਕੋਈ ਅਪਰੇਸ਼ਨ, ਨਾ ਕੋਈ ਬੂਟੀ, ਸ੍ਰੀ ਬੰਗਲਾ ਸਾਹਿਬ ਦੇ ਚੁਬੱਚੇ ਦਾ ਅੰਮ੍ਰਿਤ ਪੀ ਕੇ, ਆ ਦੇਖੋ ਮੇਰੇ ਹੱਥ ਵਿਚ ਫੜੀ ਹੋਈ ਪੱਥਰੀ ਇੰਨੀ ਮੋਟੀ। ਇਹ ਧੰਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਮੈਨੂੰ ਤੰਦਰੁਸਤ ਕਰ ਦਿੱਤਾ। ਮੇਰਾ ਬਾਪੂ ਕਹਿੰਦਾ ਹੈ ਕਿ ਐਸਾ ਪੰਥ ਨਿਰੰਕਾਰੀ, ਸਾਹਿਬ ਸੱਚਾ ਪਾਤਿਸ਼ਾਹ ਉਹਨੂੰ ਪੂਜਣਾ ਅਸੀਂ ਛੱਡ ਦਿੱਤਾ ਹੈ।

*"ਬਲਦੀ ਅੰਦਰ ਤੇਲ ਪਾਵੇ ਕਿਉਂ ਮਨ ਮੂਰਖ ਅੱਗ ਬੁਝਾਵੇ।*
*ਗੁਰ ਪੂਰੇ ਲਿਵ ਕੌਣ ਛੁੜਾਏ।"*

ਨਾਲ ਲੈ ਕੇ ਆਪਣੇ ਸਾਥੀ ਨੂੰ, ਜਗਤ ਦੇ ਭਲੇ ਵਾਸਤੇ ਦੇਸ਼-ਰਟਨ ਸ਼ੁਰੂ ਕੀਤਾ। ਤੇ ਸਾਹਿਬ ਗਰੀਬ-ਨਿਵਾਜ਼ ਨੇ ਮੱਕਾ ਜਾ ਕੇ ਅਲੌਕਿਕ ਜਿਹਾ ਭਾਣਾ ਉਥੇ ਵਰਤਾ ਦਿੱਤਾ। ਜਦੋਂ ਉਹ ਰਾਹ ਵਿਚ ਤੁਰੇ ਹੀ ਜਾਂਦੇ ਪਏ ਸਨ ਤੇ ਹੱਜ ਵਾਸਤੇ ਕੁਝ ਹਾਜੀ ਵੀ ਤੁਰੇ ਜਾਂਦੇ ਸਨ। ਉਹਨਾਂ ਵਿਚੋਂ ਇਕ ਫਕੀਰਾਂ ਦਾ ਟੋਲਾ ਮਿਲ ਪਿਆ ਹੈ ਸਾਹਿਬ ਨਿਰੰਕਾਰੀ ਸੱਚੇ ਪਾਤਿਸ਼ਾਹ ਨੂੰ, ਤੇ ਉਹਨਾਂ ਫਕੀਰਾਂ ਦੇ ਟੋਲੇ ਨੇ ਵੇਖਿਆ ਕਿ ਚੋਲਾ ਬੜਾ ਲੰਬਾ, ਮੁਸਲਮਾਨਾਂ ਵਰਗਾ ਲੱਗਦਾ ਹੈ ਤੇ ਕੱਛ ਵਿਚ ਕਿਤਾਬ ਵੀ ਹੈ, ਜਿਵੇਂ ਮੁਸਲਮਾਨ ਕੁਰਾਨ ਰਖਦੇ ਨੇ, ਪਰ ਬੋਲੀ ਇਹ ਹਿੰਦੀ ਬੋਲਦਾ ਹੈ, ਬੋਲੀ ਵਿਚੋਂ ਹਿੰਦੂਪੁਣੇ ਦੀ ਸੁਗੰਧੀ ਆਉਂਦੀ ਹੈ। ਇਹਨੂੰ ਪੁਛੋ, ਫੋਲੋ, ਪੜਤਾਲੋ ਤੇ ਸਈ, ਭਈ ਇਹ ਹੈ ਕੌਣ ਏਂ? ਫਕੀਰਾਂ ਦੇ ਟੋਲੇ ਵਿਚੋਂ ਇਕ ਨੇ ਪੁੱਛਿਆ ਗੁਰੂ ਨਾਨਕ ਸਾਹਿਬ ਮਹਾਰਾਜ ਨੂੰ, ਮਹਾਰਾਜ! ਤੂੰ ਕੌਣ ਏਂ? ਇਹ ਸਾਡੀ ਆਦਤ ਹੈ ਕਿ ਜੇ ਬਜ਼ਾਰ 'ਚੋਂ ਜਾਂਦਿਆਂ ਸਾਨੂੰ ਖੋਤਾ ਮਿਲ ਪਏ, ਅਸੀਂ ਕਦੇ ਕਿਸੇ ਕੋਲੋਂ ਨਹੀਂ ਪੁਛਿਆ ਭਈ ਇਹ ਕੌਣ ਏਂ? ਆਪਣੇ ਆਪ ਮੰਨ ਜਾਂਦੇ ਹਾਂ ਕਿ ਇਹ ਖੋਤਾ ਹੈ। ਬਜ਼ਾਰ ਵਿਚ ਸਾਨੂੰ ਸੂਰ ਮਿਲ ਪਏ, ਲੋਕਾਂ ਦੀ ਗੰਦ-ਮੰਦ ਖਾਂਦਾ, ਅਸੀਂ ਕਿਸੇ ਨੂੰ ਨਹੀਂ ਪੁਛਿਆ ਭਾਈ ਜੀ! ਇਹ ਕੌਣ ਏਂ? ਆਪਣੇ ਆਪ ਯਕੀਨ ਕਰ ਜਾਂਦੇ ਹਾਂ ਇਹ ਸੂਰ ਹੈ, ਇਹ ਕੁੱਤਾ ਹੈ, ਇਹ ਬਿੱਲਾ ਹੈ, ਲੇਕਿਨ ਮਨੁੱਖ ਨੂੰ ਮਨੁੱਖ ਪੁੱਛਦਾ ਹੈ ਭਾਈ ਜੀ ਤੁਸੀਂ ਕੌਣ ਹੁੰਦੇ ਹੋ? ਤੇ ਜਿਹੜਾ ਇਹ ਸਵਾਲ ਹੈ ਨਾ ਭਈ ਆਦਮੀ, ਆਦਮੀ ਨੂੰ ਪੁੱਛੇ ਭਈ ਤੂੰ ਕੌਣ ਏਂ? ਮੈਂ ਇਹਦੇ ਵਰਗਾ ਨਿਰਾਦਰ, ਇਹਦੇ ਵਰਗੀ ਬੇਇਜ਼ਤੀ, ਇਹਦੇ ਵਰਗਾ ਅਪਮਾਨ ਆਦਮੀ ਦਾ ਹੋਰ ਕੋਈ ਸਮਝਦਾ ਈ ਨਹੀਂ। ਤੇਰੇ ਵਰਗਾ ਹੱਥ, ਨੱਕ, ਕੰਨ, ਮੂੰਹ, ਪੈਰ, ਬੋਲ-ਚਾਲ, ਤੇਰੇ ਵਰਗਾ ਤੁਰਦਾ-ਫਿਰਦਾ, ਤੈਨੂੰ ਯਕੀਨ ਨਹੀਂ ਆਇਆ ਭਈ ਇਹ ਬੰਦਾ ਹੈ, ਤੈਨੂੰ ਭਰੋਸਾ ਨਹੀਂ ਹੋਇਆ ਭਈ ਇਹ ਬੰਦਾ ਹੈ। ਕੁੱਤੇ ਉਤੇ ਤੁਸੀਂ ਭਰੋਸਾ ਕਰ ਗਏ ਹੋ ਭਈ ਇਹ ਕੁੱਤਾ ਹੈ, ਬੰਦੇ ਉਤੇ ਤੈਨੂੰ ਭਰੋਸਾ ਈ ਨਹੀਂ ਆਇਆ। ਤੈਨੂੰ ਪੁੱਛਣਾ ਪੈ ਗਿਆ ਭਾਈ ਜੀ ਤੁਸੀਂ ਕੌਣ ਹੋ? ਇਹ ਸਾਡੀ ਆਦਤ ਹੈ, ਆਦਤ ਨੂੰ ਕਾਬੂ ਕਰੋ ਤੇ

ਫਕੀਰ ਬਾਬੇ ਨਾਨਕ ਨੂੰ ਵੀ ਪੁੱਛਦੇ ਨੇ ਭਈ ਤੂੰ ਕੌਣ ਏਂ ? ਤੇ ਇਹ ਆਦਤ ਸਭ ਤੋਂ ਬੁਰੀ ਹੈ। ਰਣਜੀਤ ਸਿੰਘ ਦੇ ਦਰਬਾਰ ਵਿਚ ਇਕ ਉਹਦਾ ਨਿਹੰਗ ਆਇਆ, ਉਸ ਨੇ ਆਪਣਾ ਨਾਂ ਰਖਿਆ ਸੱਚੀ ਸਰਕਾਰ, ਉਹਦਾ ਨਾਂ ਹੀ ਸੀ ਸੱਚੀ ਸਰਕਾਰ ਤੇ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਲੋਕੀਂ ਸੱਚੀ ਸਰਕਾਰ ਆਖਦੇ ਸਨ। ਲੋਕਾਂ ਸ਼ਿਕਾਇਤ ਕੀਤੀ ਕਿ ਮਹਾਰਾਜ ! ਤੁਸੀਂ ਵੀ ਸੱਚੀ ਸਰਕਾਰ ਤੇ ਇਹ ਜਿਹੜੇ ਨਿਹੰਗ ਸਾਹਿਬ ਆਏ ਇਹ ਵੀ ਸੱਚੀ ਸਰਕਾਰ। ਇਕ ਥਾਂ ਦੋ ਸੱਚੀਆਂ ਸਰਕਾਰਾਂ, ਕਿਸ ਤਰ੍ਹਾਂ ਗੱਲ ਬਣੀ। ਮਹਾਰਾਜ ਕਹਿਣ ਲੱਗੇ, ਬੁਲਾਓ, ਇਮਤਿਹਾਨ ਹੋਵੇਗਾ। ਨਿਹੰਗ ਬੁਲਾਇਆ ਗਿਆ, ਤੇ ਮਹਾਰਾਜ ਨੇ ਆਖਿਆ, ਨਿਹੰਗ ਸਿੰਘਾ ਤੂੰ ਆਪਣੇ ਆਪ ਨੂੰ ਸੱਚੀ ਸਰਕਾਰ ਕਹਿੰਦਾ ਹੈਂ। ਨਿਹੰਗ ਸਿੰਘ ਨੇ ਆਖਿਆ, ਹਾਂ ! ਤੇ ਮਹਾਰਾਜ ਨੇ ਆਖਿਆ ਮੈਨੂੰ ਵੀ ਲੋਕ ਸੱਚੀ ਸਰਕਾਰ ਕਹਿੰਦੇ ਨੇ, ਫਿਰ ਤੇਰਾ ਮੇਰਾ ਮੁਕਾਬਲਾ ਹੋਵੇਗਾ। ਮਹਾਰਾਜਾ ਸਾਹਿਬ ਕਹਿਣ ਲੱਗੇ, ਪਹਿਲਾਂ ਤੂੰ ਸਾਡਾ ਇਮਤਿਹਾਨ ਲੈ, ਤੇ ਫਿਰ ਅਸੀਂ ਤੇਰਾ ਇਮਤਿਹਾਨ ਲਵਾਂਗੇ। ਨਿਹੰਗ ਨੇ ਇਮਤਿਹਾਨ ਸ਼ੁਰੂ ਕੀਤਾ, ਕਹਿਣ ਲੱਗਾ–

ਨਿਹੰਗ: ਤੇਰਾ ਨਾਮ ਕੀ ਹੈ ?

ਮਹਾਰਾਜਾ: ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ।



ਨਿਹੰਗ: ਪਿਉ ਦਾ ਕੀ ਨਾਮ ਹੈ ?

ਮਹਾਰਾਜਾ: ਹਰਸ਼ਰਦ ਸਿੰਘ।

ਨਿਹੰਗ: ਕਿਹੜੇ ਜ਼ਿਲ੍ਹੇ ਵਿਚ ਜੰਮਿਆ ਸੀ ?

ਮਹਾਰਾਜਾ: ਗੁਜਰਾਂਵਾਲੇ।

ਨਿਹੰਗ: ਅੱਜ ਕੱਲ ਕਿਥੇ ਰਹਿਣਾ ਏਂ ?

ਮਹਾਰਾਜਾ: ਲਾਹੌਰ।

ਨਿਹੰਗ ਸਿੰਘ ਨੇ ਆਖਿਆ, ਜਾਹ ਫੇਲ੍ਹ ਹੋ ਗਿਆ ਤੂੰ, ਤੇਰਾ ਇਮਤਿਹਾਨ ਹੋ ਗਿਆ ਹੈ। ਨਿਹੰਗ ਸਿੰਘ ਨੇ ਆਖਿਆ, ਹੁਣ ਤੂੰ ਸਾਡਾ ਇਮਤਿਹਾਨ ਲੈ।

ਮਹਾਰਾਜ ਰਣਜੀਤ ਸਿੰਘ ਨੇ ਜਵਾਬੀ ਤੌਰ ਤੇ ਨਿਹੰਗ ਕੋਲੋਂ ਪੁੱਛਿਆ:

ਮਹਾਰਾਜਾ: ਤੇਰਾ ਨਾਮ ਕੀ ਹੈ ?

ਨਿਹੰਗ: ਸੱਚੀ ਸਰਕਾਰ।

ਮਹਾਰਾਜਾ: ਪਿਉ ਦਾ ਕੀ ਨਾਮ ਹੀ ?

ਨਿਹੰਗ: ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ।

ਮਹਾਰਾਜਾ: ਜਨਮ ਕਿਥੇ ਹੋਇਆ ਸੀ ?

ਨਿਹੰਗ: ਕੇਸਗੜ੍ਹ ਸਾਹਿਬ।

ਮਹਾਰਾਜਾ: ਰਹਿੰਦਾ ਕਿਥੇ ਹੈਂ ?

ਨਿਹੰਗ: ਆਨੰਦਪੁਰ ਸਾਹਿਬ।

ਮਹਾਰਾਜਾ ਕਹਿੰਦੇ, ਤੇਰਾ ਵੀ ਇਮਤਿਹਾਨ ਹੋ ਗਿਆ ਤੇ ਨਿਹੰਗ ਸਿੰਘ ਕਹਿਣ ਲੱਗਾ, ਰਣਜੀਤ ਸਿੰਘਾ ਤੂੰ ਹਾਰ ਗਿਆ ਹੈਂ, ਸੱਚੀ ਸਰਕਾਰ ਉਹ ਹੋ ਸਕਦਾ ਹੈ ਜਿਸ ਦਾ ਪਿਉ ਗੁਰੂ ਗੋਬਿੰਦ ਸਿੰਘ ਸਾਹਿਬ ਹੋਵੇ, ਕਿ ਸੱਚੀ ਸਰਕਾਰ ਉਹ ਹੁੰਦਾ ਹੈ ਜਿਸ ਦਾ ਪਿਉ ਹਰਸ਼ਰਦ ਸਿੰਘ ਹੋਵੇ। ਨਿਹੰਗ ਸਿੰਘ ਨੇ ਫੇਰ ਕਿਹਾ, ਸੱਚੀ ਸਰਕਾਰ ਉਹ ਹੋ ਸਕਦਾ ਹੈ ਜਿਹੜਾ ਆਨੰਦਪੁਰ ਸਾਹਿਬ ਦਾ ਵਾਸੀ ਹੋਵੇ, ਕਿ ਸੱਚੀ ਸਰਕਾਰ ਉਹ ਹੋ ਸਕਦਾ ਹੈ ਜਿਹੜਾ ਲਾਹੌਰ ਤਖਤ ਉਤੇ ਬੈਠਾ ਹੋਵੇ। ਗੁਰੂ ਕੇ ਸਿੱਖਾ, ਤੈਨੂੰ ਤੇ ਸੱਚੀ ਸਰਕਾਰ ਬਣਾਇਆ ਗੁਰੂ ਗੋਬਿੰਦ ਸਿੰਘ ਸਾਹਿਬ ਨੇ, ਤੇਰੇ ਅੰਦਰ ਆਪਣਾ ਘਰ ਬਣਾ ਕੇ ਬੈਠ ਗਏ, ਤੈਨੂੰ ਆਪਣੇ ਵਰਗਾ ਉਹਨੇ ਬਣਾ ਲਿਆ, ਪਰ ਅਸੀਂ ਇਸ ਪਾਸਿਉਂ ਕੋਰੇ ਨਹੀਂ:-

*ਬਿਨੁ ਬਿਦਿਆ ਕਹਾ ਕੋਈ ਪੰਡਿਤ॥*
*ਬਿਨੁ ਅਮਰੈ ਕੈਸੇ ਰਾਜ ਮੰਡਿਤ॥*

ਜਿਸ ਕਿਸੇ ਦਾ ਵੀ ਹੁਕਮ ਈ ਨਹੀਂ ਚਲਦਾ, ਪਿੰਡ ਦਾ ਚੌਂਕੀਦਾਰ ਵੀ ਆਪਣੇ ਆਪ ਨੂੰ ਕਹਿੰਦਾ ਹੈ ਕਿ ਹਮ ਰਾਜਾ ਹੈਂ। ਪਰ ਰਾਜ ਤੇ ਉਦੋਂ ਬਣਦਾ ਹੈ, ਜਦੋਂ ਰਾਜੇ ਦਾ ਹੁਕਮ ਸੁਣ ਕੇ ਦੁਨੀਆਂ ਤੇ ਜ਼ਲਜ਼ਲਾ ਆ ਜਾਏ, ਕੰਧਾਂ ਕੰਬ ਜਾਣ, ਲੋਕੀਂ ਥਰਥਰਾ ਜਾਣ, ਇਹ ਤੇ ਹੁਕਮ ਹੋਇਆ ਨਾ, ਇਹ ਤੇ ਰਾਜ ਹੋਇਆ ਨਾ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਮਿੰਟ-ਮਿੰਟ ਤਕ ਗੱਲ ਕਰੋ। ਮੇਰਾ ਬਾਪੂ ਕਹਿੰਦਾ ਹੈ:-

*"ਢਾਧ ਬਿਨੁ ਧੰਨੁ ਪੰਖ ਬਿਨੁ ਪੰਖੀ"*

ਮੇਰਾ ਬਾਪੂ ਗਰੀਬ-ਨਿਵਾਜ਼ ਕਹਿੰਦਾ ਹੈ, ਹਰ ਇਕ ਹਕੂਮਤ ਦਾ ਰਾਜ-ਪੰਛੀ ਹੁੰਦਾ ਹੈ। ਐਸ ਵਕਤ ਹਿੰਦੁਸਤਾਨ ਦਾ ਰਾਜ-ਪੰਛੀ ਮੋਰ, ਰਾਜ-ਪੰਛੀ ਦਾ ਸ਼ਿਕਾਰ ਕਰਨਾ ਜੁਰਮ ਹੈ। ਮੇਰੇ ਗਰੀਬ-ਨਿਵਾਜ਼ ਸਾਹਿਬ ਸੱਚਾ ਪਾਤਿਸ਼ਾਹ ਕਹਿ ਰਹੇ ਨੇ:-

*"ਬਿਨੁ ਬਿਦਿਆ ਕਹਾ ਕੋਈ ਪੰਡਿਤ॥*
*ਬਿਨੁ ਅਮਰੈ ਕੈਸੇ ਰਾਜ ਮੰਡਿਤ॥*
*ਬਿਨੁ ਬੂਝੇ ਕਹਾ ਮਨੁ ਠਹਰਾਨਾ॥"*

ਇਕ ਨਿਰੰਕਾਰ ਨੂੰ ਬੁਝਣ ਤੋਂ ਬਿਨਾਂ, ਸਮਝਣ ਤੋਂ ਬਿਨਾਂ ਮਨ ਨਹੀਂ ਠਹਿਰਦਾ, ਮਨ ਕਾਬੂ ਨਹੀਂ ਆਉਂਦਾ। ਤਿੰਨ ਪ੍ਰਮਾਣ ਦੇ ਕੇ ਚੌਥੇ ਥਾਂ ਸੱਟ ਮਾਰੀ ਹੈ ਮੇਰੇ ਹਜ਼ੂਰ ਨੇ ਤੇ ਤੁਹਾਡੇ-ਮੇਰੇ ਵਾਸਤੇ ਰਾਹ ਖੋਲ੍ਹਿਆ ਹੈ:-

*ਬਿਨੁ ਬਿਦਿਆ ਕਹਾ ਕੋਈ ਪੰਡਿਤ॥*
*ਬਿਨੁ ਅਮਰੈ ਕੈਸੇ ਰਾਜ ਮੰਡਿਤ॥*

*ਬਿਨੁ ਬੂਝੇ ਕਹਾ ਮਨੁ ਠਹਰਾਨਾ ॥*
*ਨਾਮ ਬਿਨਾ ਸਭੁ ਜਗੁ ਬਉਰਾਨਾ ॥*

ਇਸੇ ਤਰ੍ਹਾਂ ਜ਼ਰਾ ਬਹੁਰਾਨਾ ਨਾਮ ਬਿਨਾਂ ਜੀ ਤੇ ਵਕਤਾ ਦਾ ਅਰਥ ਹੁੰਦਾ ਹੈ, ਉਚਾਰਣ ਕਰਨ ਵਾਲਾ:-

*ਬਿਨੁ ਸ੍ਰਵਨਾ ਕਹਾ ਕੋ ਸੁਨਤਾ ॥*

ਜਿਸ ਦੇ ਕੰਨ ਸੁਣਦੇ ਨਹੀਂ, ਬੋਲੇ ਨੇ, ਭਾਵੇਂ ਕਿੰਨੇ ਢੋਲ ਵਜਾਈਏ, ਅਵਾਜ਼ ਈ ਅੰਦਰ ਨਹੀਂ ਜਾਂਦੀ। ਜੇ ਉਹਦੇ ਵਾਸਤੇ ਕੋਈ ਆਖੇ ਜੀ ਕੁੱਕੜ ਬਾਂਗ ਦਏ ਨਾ ਤੇ ਇਹ ਉਹਦੇ ਤੋਂ ਸੁਰਾਂ ਪਛਾਣ ਲੈਂਦਾ ਹੈ:-

*"ਬਿਨੁ ਨੇਤ੍ਰਾ ਕਹਾ ਕੋ ਪੇਖੈ ॥"*

ਜੇ ਅੱਖਾਂ ਹੈ ਨਹੀਂ, ਲੱਭਦਾ ਈ ਕੱਖ ਨਹੀਂ, ਕਹਿੰਦੇ ਨੇ ਸੂਈ ਵਿਚ ਧਾਗਾ ਪਾ ਲੈਂਦਾ ਹੈ। ਬੇੜਾ ਤਰਜ਼ੇ-ਨਜ਼ਰ ਹੈ ਨਹੀਂ, ਵੇਖਣ ਵਾਲੀ ਜੁਗਤੀ ਕੋਈ ਨਹੀਂ:-

*"ਨਾਮ ਬਿਨਾ ਨਰੁ ਕਹੀ ਨ ਲੇਖੈ ॥*
*ਬਿਨੁ ਬਿਦਿਆ ਕਹਾ ਕੋਈ ਪੰਡਿਤ ॥"*

ਮਾਨ ਸਿੰਘ ਝੌਰ ਜੀ ਦੱਸਦੇ ਨੇ, ਮੈਂ ਕਈ ਵੇਰਾਂ ਬੜਾ ਹੈਰਾਨ ਹੋ ਜਾਂਦਾ ਹਾਂ, ਸ਼ਾਇਦ ਇਥੇ ਵੀ ਆਏ ਹੋਣ ਜਾਂ ਨਾ ਤੇ ਸੁਣਿਆ ਹੋਵੇਗਾ ਸਾਧੂ ਸਿੰਘ ਸ਼ਰਦ, ਕਵੀ ਨੇ, ਉਹਦਾ ਕਿਤੇ ਜੀਅ ਕਰ ਆਇਆ ਕਿ ਇਹ ਜਿਹੜੇ ਕੀਰਤਨ ਵਾਲੇ ਆਏ ਨੇ ਉਹਨਾਂ ਨੂੰ ਦੁੱਧ ਪਿਆਵਾਂਗੇ, ਪਰ ਉਹ ਕੀਤਨੀਏ ਕਹਿਣ ਲੱਗੇ, ਪੀ ਲਵਾਂਗੇ ਦੁੱਧ ਪਰ ਲੋਹੇ ਦੀ ਬਾਲਟੀ ਵਿਚ ਚੋ ਕੇ ਲਿਆਵੀਂ, ਲੋਹੇ ਦੇ ਬਰਤਨ ਵਿਚ ਗਰਮ ਕਰੀਂ, ਲੋਹੇ ਦੇ ਗਲਾਸਾਂ ਵਿਚ ਲਿਆਵੀਂ, ਲੋਹੇ ਦੇ ਚਮਚੇ ਨਾਲ ਖੰਡ ਘੋਲੀਂ। ਮਹਾਰਾਜ ਇਹ ਕਿਹੜੀ ਔਖੀ ਗੱਲ ਹੋ ਜਾਊ। ਆ ਗਿਆ ਦੁੱਧ, ਕੀਰਤਨੀਆਂ ਨੇ ਪੁੱਛਿਆ, ਭਈ ਲੋਹੇ ਦੀ ਬਾਲਟੀ ਵਿਚ ਲਿਆਇਆ ਦੁੱਧ? ਕਹਿੰਦਾ, ਹਾਂ! ਲੋਹੇ ਦੇ ਗਲਾਸਾਂ ਵਿਚ ਲਿਆਇਆ, ਕਹਿੰਦਾ ਹਾਂ, ਲਿਆਉ ਫਿਰ ਪੀਏ। ਉਹ ਕਹਿੰਦਾ, ਪੀਵੋ ਭਾਵੇਂ ਨਾ ਪੀਉ, ਕਿਉਂਕਿ ਜਿਹੜੀ ਟੈਂਕੀ ਵਿਚੋਂ ਇਹ ਦੁੱਧ ਆਇਆ ਹੈ ਉਹ ਲੋਹੇ ਦੀ ਨਹੀਂ ਸੀ। ਮੱਝ ਦਾ ਜਿਹੜਾ ਪੇਟ ਸੀ, ਉਹ ਵੀ ਲੋਹੇ ਦਾ ਨਹੀਂ ਸੀ, ਤੇ ਜਿਹੜੀ ਟੈਂਕੀ ਵਿਚ ਹੁਣ ਚਲਿਆ ਹੈ ਨਾ ਦੁੱਧ, ਉਹ ਵੀ ਲੋਹੇ ਦੀ ਨਹੀਂ, ਉਹ ਆਖਦੇ, ਤੁਹਾਡਾ ਜੀਅ ਕਰਦਾ ਪੀ ਲਵੋ, ਤੁਹਾਡਾ ਜੀਅ ਕਰਦਾ ਨਾ ਪੀਵੋ। ਭਾਈ ਗੁਰਦਾਸ ਜੀ ਕਹਿੰਦੇ ਨੇ:-

*"ਜੈਸੇ ਬਛੁਰਾ ਬਿਛੁਰ ਪਰੈ*
*ਆਨ ਗਾਇ ਥਨ"*

ਆਪਣੀ ਮਾਂ ਨਾਲੋਂ ਵਿੱਛੜ ਕੇ ਵੱਛਾ ਜੇ ਕਿਸੇ ਹੋਰ ਗਾਈਂ ਦੇ ਥਣਾਂ ਨੂੰ ਭੁਲੇਖੇ ਨਾਲ

ਮੂੰਹ ਮਾਰੇ, ਭਾਵੇਂ ਹੈ ਉਹ ਗਾਈਂ, ਦੁੱਧ ਉਸ ਦੇ ਥਣਾਂ ਵਿਚ ਹੈ, ਪਰ ਵੱਛਾ ਨਹੀਂ ਨਾ ਉਹਦਾ, ਤੇ ਉਹ ਗਾਈਂ ਉਸ ਨੂੰ ਦੁੱਧ ਨਹੀਂ ਪੀਣ ਦਿੰਦੀ। ਛੱੜਾਂ ਮਾਰ-ਮਾਰ ਕੇ ਦੰਦ ਭੰਨ ਸੁੱਟ ਦਿੰਦੀ ਹੈ। ਕਹਿੰਦੀ ਹੈ, ਬੇਵਕੂਫ ਆਪਣੇ ਵੱਛੇ ਲਈ ਇਹ ਦੁੱਧ ਰਖਿਆ ਹੈ, ਤੇਰੇ ਵਾਸਤੇ ਨਹੀਂ। ਜੇ ਕਿਤੇ ਹੰਸ ਮਾਨਸਰੋਵਰ ਨੂੰ ਛੱਡ ਕੇ ਕਿਤੇ ਛੱਪੜੀ ਉਤੇ ਜਾ ਬਹੇ, ਕਿਸੇ ਗੰਦਗੀ ਦੇ ਤਲਾਅ ਉਪਰ ਜਾ ਬੈਠੇ, ਉਸ ਦੇ ਵਜੂਦ ਦਾ ਆਹਾਰ ਹੈ ਨਾ ਮੋਤੀ, ਉਹ ਉਸ ਨੂੰ ਗੰਦੇ ਤਲਾਅ ਵਿਚੋਂ ਨਹੀਂ ਲੱਭੇਗਾ, ਚੋਭਿਆਂ ਵਿਚੋਂ ਨਹੀਂ ਲੱਭੇਗਾ। ਉਹ ਤੇ ਮਾਨਸਰੋਵਰ ਵਿਚੋਂ ਹੀ ਲੱਭੇਗਾ। ਗੁਰੂ ਕੇ ਸਿੱਖਾ, ਸਾਧ ਸੰਗਤ ਮਾਨਸਰੋਵਰ ਛੱਡ ਕੇ ਜੇ ਤੂੰ ਤਾਸ਼ ਖੇਡਣ ਵਾਲਿਆਂ ਕੋਲ ਜਾ ਬਹੇਂ ਤਾਂ ਦੁਹਾਈ ਰੱਬ ਦੀ, ਗੁਰੂ ਕੇ ਸ਼ਬਦ ਦਾ ਮੋਤੀ ਵੀ ਤੈਨੂੰ ਨਹੀਂ ਲੱਭੇਗਾ ਅਰਥਾਤ ਕਿਸੇ ਹੋਰ ਥਾਵਾਂ ਤੇ ਭਟਕਣ ਨਾਲ ਗੁਰੂ ਤੋਂ ਦੂਰ ਹੋ ਜਾਈਦਾ ਹੈ। ਅਰਥਾਤ ਹੋਰ ਦੇਵੀ, ਦੇਵਤਿਆਂ, ਤੰਤਰਾਂ, ਮੰਤਰਾਂ ਤੇ ਭਟਕਣ ਦੀ ਲੋੜ ਨਹੀਂ, ਜੇ ਅਸੀਂ ਦੂਜੀਆਂ ਥਾਵਾਂ ਤੇ ਭਟਕਾਂਗੇ ਤਾਂ ਈਸ਼ਵਰ ਸਾਡੇ ਕੋਲੋਂ ਦੂਰ ਹੋ ਜਾਏਗਾ। ਜੇ ਅਸੀਂ ਕੁਝ ਪਾਉਣਾ ਹੈ ਤਾਂ ਉਹ ਈਸ਼ਵਰ-ਭਗਤੀ ਦੁਆਰਾ ਮਿਲ ਸਕਦਾ ਹੈ ਅਰਥਾਤ ਪ੍ਰਭੂ ਦੀ ਭਗਤੀ ਤੋਂ ਮਿਲ ਸਕਦਾ ਹੈ।

ਸੋ ਸਾਧ ਸੰਗਤ ਜੀ, ਤੁਸੀਂ ਧੰਨ ਹੋ, ਚੰਗੇ ਥਾਂ ਬੈਠ ਕੇ ਸਮਾਂ ਗੁਜ਼ਾਰਿਆ ਹੈ, ਇਹ ਤੁਹਾਡਾ ਤੱਪ ਹੈ, ਵਾਹਿਗੁਰੂ ਕਿਰਪਾ ਕਰੇ ਤੁਹਾਡੇ ਤੱਪ ਨੂੰ। ਭੁੱਲਾਂ ਹੋਈਆਂ ਹੋਣ, ਮਾਫੀ ਦੇਣਾ, ਬਚਨ ਗੁਰੂ ਕਾ ਜਾਣ ਕੇ ਅੰਦਰ ਵਸਾਉਣਾ, ਤਾਂਕਿ ਮੇਰਾ ਤੁਹਾਡਾ ਸਮਾਂ ਸਫਲਾ ਹੋ ਜਾਏ।





# ਗੁਰਮਤਿ

ਗੁਰੂ ਕੀ ਪਰਮ ਸਤਿਕਾਰ ਯੋਗ ਸਾਜੀ-ਨਿਵਾਜੀ, ਗੁਰੂ ਦਾ ਸਰੂਪ, ਸਾਧ ਸੰਗਤ ਜੀ, ਗੁਰੂ ਕੇ ਖਾਸ ਰੂਪ ਖਾਲਸਾ ਸਾਹਿਬ, ਗੁਰਮੁਖ ਮਾਈ-ਭਾਈ ਜੋ ਜੋ ਗਰੀਬ-ਨਿਵਾਜ਼ ਸਾਹਿਬ ਸ੍ਰੀ ਗੁਰੂ ਨਾਨਕ ਨਿਰੰਕਾਰੀ ਦੇ ਦਰਬਾਰ ਅੰਦਰ ਜੁੜੀ ਬੈਠੇ ਹੋ-ਜਿਨ੍ਹਾਂ-ਜਿਨ੍ਹਾਂ ਨੂੰ ਇਸ ਕਲਯੁਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਸਚਖੰਡ ਦਰਬਾਰ ਗੁਰਦੁਆਰੇ ਵਿਚ ਬੈਠਣ ਦਾ ਸਮਾਂ ਪ੍ਰਾਪਤ ਹੋਇਆ ਹੈ ਉਹ ਸਾਰੇ ਮਾਈ ਭਾਈ ਆਪਾਂ ਰਲ-ਮਿਲ ਕੇ ਕੋਸ਼ਿਸ਼ ਕਰੀਏ! ਹੇ ਸਤਿਗੁਰ! ਸਾਡਾ ਮਨ ਕਿਸੇ ਤਰ੍ਹਾਂ ਗੁਰਮਤਿ ਵਿਚ ਰੁਝ ਜਾਏ। ਗਿਆਨੀ ਮਾਨ ਸਿੰਘ ਝੌਰ ਜੀ ਕਹਿੰਦੇ ਹਨ, ਜੇ ਕਿਸੇ ਨੂੰ ਖਾਨੇਵਾਲ ਜਾਣ ਦਾ ਜਾਂ ਮਿੰਟਗੁਮਰੀ ਜਾਣ ਦਾ ਮੌਕਾ ਮਿਲਿਆ ਹੋਵੇ ਤੇ ਤੁਹਾਡੇ ਰਸਤੇ ਵਿੱਚ ਇਕ ਸਟੇਸ਼ਨ ਆਇਆ ਹੋਵੇਗਾ 'ਰੀਨਾਲਾ ਖੁਰਦ'। ਰੀਨਾਲੇ ਖੁਰਦ ਦੇ ਸੱਜੇ ਪਾਸੇ ਲਾਈਨ ਦੇ ਬੜਾ ਲੰਬਾ ਚੌੜਾ ਬਾਗ ਸੀ ਇਕ ਅੰਗਰੇਜ਼ ਦਾ। ਸੰਤਰੇ ਅਤੇ ਮਾਲਟੇ ਉਹਦੇ ਵਿਚੋਂ ਬੀਜੇ ਹੋਏ ਵੇਚਦਾ ਸੀ ਤੇ ਜਿਸ ਵੇਲੇ ਗੱਡੀ ਉਸ ਬਾਗ ਦੇ ਲਾਗੇ ਜਾਂਦੀ ਸੀ ਤੇ ਇਉਂ ਪਤਾ ਲਗਦਾ ਸੀ ਚੇਤ ਦੇ ਮਹੀਨੇ ਭਈ ਕਿਸੇ ਨੇ ਕਮਰੇ ਵਿਚ ਖੁਸ਼ਬੂ ਦੇ ਡੱਬੇ ਹੀ ਖੋਲ੍ਹ ਦਿਤੇ ਨੇ, ਖਬਰੇ ਪੰਡਾਂ ਦੀਆਂ ਪੰਡਾਂ ਹੀ ਖੁਸ਼ਬੂ ਦੀਆਂ ਕਿਸੇ ਨੇ ਖੋਲ੍ਹ ਦਿੱਤੀਆਂ ਨੇ। ਕਿਉਂਕਿ ਚੇਤ ਦੇ ਮਹੀਨੇ ਸਾਰੀ ਬਨਸਪਤੀ ਵਿਚ ਰਸ ਆ ਜਾਂਦਾ ਹੈ। ਜਿਹੜੀ ਚੀਜ਼ ਮੈਂ ਅਰਜ਼ ਕਰ ਰਿਹਾ ਸਾਂ ਉਸ ਵਿਦਵਾਨ ਨੇ ਲਿਖਿਆ ਹੈ:

*"ਚੇਤ ਚੜੈ ਚਿਤੁ ਚੋਂਕ ਮਲਿੰਦੈ।"*

ਜਦੋਂ ਚੇਤ ਦਾ ਮਹੀਨਾ ਚੜ੍ਹਦਾ ਹੈ ਤੇ ਮਲਿੰਦ ਦਾ ਅਰਥ ਹੈ ਭੌਰਾ। ਭੌਰੇ ਦੇ ਚਿੱਤ ਵਿਚ ਤੇ ਚੋਂਕ ਦਾ ਅਰਥ ਹੈ ਖੁਸ਼ੀ, ਚਾਅ, ਇੰਨਾ ਚਾਅ ਹੁੰਦਾ ਹੈ, ਇੰਨਾ ਚਾਅ ਹੁੰਦਾ ਹੈ ਕਿ ਕ੍ਰਿਪਾ ਕਰਕੇ ਸਭ ਹੀ ਪਾਸੇ ਫਿਰਿਆ ਹੁੰਦਾ ਹੈ। ਫੇਰ ਉਹ ਇਹ ਨਹੀਂ ਵੇਖਦਾ ਕਿ ਇਹ ਅੱਕ ਦਾ ਫੁਲ ਹੈ, ਚੰਮੇਲੀ ਦਾ ਫੁਲ ਹੈ ਕੇ ਕੀ ਹੈ ? ਕਿਉਂਕਿ ਸਾਰੀ ਬਨਸਪਤੀ ਵਿਚ ਰਸ ਹੈ। ਇਸ ਕਰਕੇ ਚੇਤ ਦੇ ਮਹੀਨੇ ਵਿਚ ਭੌਰਾ ਅੱਕ ਦੇ ਫੁਲ ਤੇ ਵੀ ਬੈਠ ਜਾਂਦਾ ਹੈ। ਇਹ ਰਸੀਲਾ ਮਹੀਨਾ ਹੈ, ਬਸੰਤ ਦਾ ਮਹੀਨਾ ਹੈ, ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਦਾ ਬੜਾ ਜ਼ਿਕਰ ਆਇਆ ਹੈ। ਦੂਸਰੇ ਅੱਜ ਹੋਲਾ-ਮਹੱਲਾ ਹੈ, ਦੋਵੇਂ ਤਿਉਹਾਰ ਕੁਦਰਤ ਵਲੋਂ ਇਕ ਦਿਨ ਹੀ ਇਕੱਠੇ ਹੋ ਗਏ ਨੇ। ਖਾਲਸੇ ਵਾਸਤੇ ਹੋਲਾ-ਮਹੱਲਾ ਵੀ ਇਕ ਬਸੰਤ ਰੁੱਤ ਹੀ ਹੈ, ਹਿੰਦੁਸਤਾਨ ਦੇ ਇਤਿਹਾਸ ਵਿਚ ਪਲਟਾ ਦੇਣ ਵਾਲਾ ਦਿਨ ਹੈ ਹੋਲੇ-ਮਹੱਲੇ ਦਾ:

*"ਚੇਤਿ ਗੋਵਿੰਦੁ ਅਰਾਧੀਐ"*

ਸਾਹਿਬ ਚੇਤ ਦੇ ਮਹੀਨੇ ਦੁਆਰਾ ਸਾਨੂੰ ਉਪਦੇਸ਼ ਕਰਦੇ ਨੇ, ਕਿ ਚੇਤ ਦੀ ਬਸੰਤ ਇਸ ਤਰ੍ਹਾਂ ਨਾਲ ਨਹੀਂ ਮਨਾਈ ਜਾਏਗੀ ਕਿ ਕਿਸੇ ਨੇ ਬਸੰਤੀ ਰੰਗ ਦੀ ਸਾੜ੍ਹੀ ਬੰਨ੍ਹ ਲਈ ਤੇ ਜਾਂ ਕਿਸੇ ਨੇ ਬਸੰਤੀ ਰੰਗ ਦੀ ਪੱਗ ਬੰਨ੍ਹ ਲਈ ਜਾਂ ਕਿਸੇ ਨੇ ਕਿਸੇ ਉੱਤੇ ਕੋਈ ਰੰਗ ਸੁੱਟ ਦਿੱਤਾ ਤੇ ਚਲੋ ਜੀ ਬਸੰਤ ਮਨਾਈ ਗਈ। ਹਜ਼ੂਰ ਕਹਿੰਦੇ ਨੇ ਇਹ ਮਨਮੁਖਾਂ ਦੀ ਬਸੰਤ ਹੈ। ਸਿੱਖ ਦੀ ਬਸੰਤ ਕਿਸ ਤਰ੍ਹਾਂ ਮਨਾਈ ਜਾਏਗੀ। ਚੇਤ ਦਾ ਮਹੀਨਾ ਤੇਰਾ ਤਾਂ ਸਫਲਾ ਹੋਏਗਾ ਜੇ ਤੂੰ ਅਰਾਧਨਾ ਕਰੇਂਗਾ, ਗੁਰਮੁਖ ਬਣੇਗਾ। ਸਾਹਿਬ ਕਹਿੰਦੇ ਨੇ ਜੇ ਚੇਤ ਦੇ ਮਹੀਨੇ ਵਾਹਿਗੁਰੂ ਦੀ ਅਰਾਧਨਾ ਕਰ ਲਈਏ ਤੇ ਵਿਛੋੜਾ ਨਹੀਂ ਹੋਏਗਾ, ਜੁਦਾਈ ਦੇ ਸਦਮੇ ਨਹੀਂ ਝਲਣੇ ਪੈਣਗੇ। ਵਿਛੋੜੇ ਦੀਆਂ ਸੂਲਾਂ ਨਹੀਂ ਸਹਿਣੀਆਂ ਪੈਣਗੀਆਂ, ਸਗੋਂ ਖੇੜਾ ਆਵੇਗਾ।

*"ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥"*

ਬਹੁਤਾ ਖੇੜਾ, ਬਹੁਤਾ ਅਨੰਦ, ਬਹੁਤਾ ਚਾਅ, ਬਹੁਤੀਆਂ ਖੁਸ਼ੀਆਂ ਸਮਾਉਣਗੀਆਂ ਨਹੀਂ ਤੇਰੇ ਅੰਦਰ, ਗੁਰੂ ਕੇ ਸਿੱਖਾ ਜੇ ਚੇਤ ਦੇ ਮਹੀਨੇ ਵਿਚ ਅਰਾਧਨਾ ਕਰ ਲਏਂ 'ਸਤਿਨਾਮੁ ਵਾਹਿਗੁਰੂ' ਮਹਾਰਾਜ! ਅਰਾਧਨਾ ਕਿਸ ਤਰ੍ਹਾਂ ਹੋਵੇ, ਜੁਗਤੀ ਕੀ ਹੈ? ਤਾਂ ਸਾਹਿਬ ਦੂਜੀ ਤੁਕ ਵਿਚ ਹੁਕਮ ਕਰਦੇ ਨੇ:

*"ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥"*

ਦੋ ਬਚਨ ਸਰਕਾਰ ਇਕੋ ਤੁਕ ਵਿਚ ਕਹਿ ਗਏ ਨੇ-ਇਕ ਸੰਤ ਜਨਾਂ ਦਾ ਮਿਲਾਪ ਤੇ ਇਕ ਰਸਨਾ ਨਾਲ ਉਹਦੇ ਨਾਮ ਦਾ ਉਚਾਰਣ ਕਰਨਾ। ਸੰਤਾਂ ਦੇ ਸਬੰਧ ਵਿਚ ਮੈਂ ਜਿਸ ਵੇਲੇ ਗੁਰਮਤਿ ਨੂੰ ਪੜ੍ਹਦਾ ਹਾਂ, ਵਿਚਾਰਦਾ ਹਾਂ, ਸੋਚਦਾ ਹਾਂ ਤੇ ਅਨੰਤ ਬਚਨ ਆਉਂਦੇ ਨੇ। ਭਾਈ ਸਾਹਿਬ ਭਾਈ ਗੁਰਦਾਸ ਜੀ ਬਾਣੀ ਵਿਚ ਇਕ ਬਚਨ ਆਉਂਦਾ ਹੈ:-

*"ਜੈਸੇ ਬੀਰਾ ਰਾਧੀ ਮਿਸਟਾਨ ਪਾਨ ਆਨ ਕਹੁ ਖੁਵਾਵਤ ਮੰਗਾਇ ਮਾਂਗੈ ਆਪ ਨਾਹੀ ਖਾਤ ਹੈ।"*

ਜਿਹੜਾ ਬੀਰਾਂ ਦੀ ਅਰਾਧਨਾ ਕਰਦਾ ਹੈ ਨਾ ਭਈ ਮੇਰੇ ਵਸ ਵਿਚ ਹੋ ਜਾਣ ਬੀਰ। ਉਹ ਪਹਿਲਾਂ ਤਾਂ ਹੱਟੀ ਹੱਟੀ ਜਾ ਕੇ ਇਕ-ਇਕ ਪੈਸਾ ਮੰਗਦਾ ਹੈ ਭਈ ਮੈਂ ਬੀਰਾਂ ਦੀ ਅਰਾਧਨਾ ਕਰਨੀ ਹੈ। ਮੰਗ ਮੰਗ ਕੇ ਪੈਸੇ ਇਕੱਠੇ ਕਰਕੇ ਕਿ ਮਿਸਟਾਨ ਦਾ ਅਰਥ ਹੈ ਮਠਿਆਈ ਤੇ ਪਾਨ, ਆਮ ਤੌਰ ਤੇ ਸ਼ਾਦੀਆਂ ਵਿਚ ਵੀ ਵਰਤੇ ਵਰਤਾਏ ਜਾਂਦੇ ਨੇ, ਮੰਦਰਾਂ ਵਿਚ ਵੀ ਇਹ ਪ੍ਰਸ਼ਾਦਿ ਮਿਲਦਾ ਹੀ ਹੈ ਪਾਨ ਆਦਿਕ ਦਾ। ਬੀਰਾਂ ਦੀ ਅਰਾਧਨਾ ਲਈ ਪਹਿਲਾਂ ਹੱਟੀ ਹੱਟੀ ਪੈਸਾ ਮੰਗਦਾ ਹੈ, ਜਮ੍ਹਾਂ ਕਰਕੇ ਪੈਸੇ ਫਿਰ ਮਠਿਆਈ ਮੰਗਵਾਉਂਦਾ ਹੈ, ਪਾਨ ਮੰਗਵਾਉਂਦਾ ਹੈ, ਬੀਰਾਂ ਨੂੰ ਭੋਗ ਲਵਾਉਂਦਾ ਹੈ ਤੇ ਉਹ ਮਠਿਆਈ ਔਰ ਪਾਨ ਆਪ ਨਹੀਂ ਖਾਂਦਾ, ਆਪ ਨਹੀਂ ਅੰਗੀਕਾਰ ਕਰਦਾ, ਆਪ ਨਹੀਂ ਉਹਨਾਂ ਦੇ ਲਾਗੇ ਜਾਂਦਾ, ਲੋਕਾਂ

ਨੂੰ ਖਵਾ ਦਿੰਦਾ ਹੈ। ਨਿਰਲੇਪ ਰਹਿੰਦਾ ਹੈ ਉਸ ਪ੍ਰਸ਼ਾਦਿ ਵਲੋਂ, ਨਹੀਂ ਅੰਗੀਕਾਰ ਕਰਦਾ। ਦੂਸਰਾ ਪ੍ਰਮਾਣ ਇਕ ਕਹਿ ਰਹੇ ਨੇ ਸੰਤਾਂ ਦੇ ਸਬੰਧ ਵਿਚ:

*"ਜੈਸੇ ਦ੍ਰੁਮ ਸਫਲ ਫਲਤ ਫਲ ਖਾਤ ਨਾਂਹਿ, ਪਥਕ ਪਖੇਰੂ ਤੋਰ ਤੋਰ ਲੇ ਜਾਤ ਹੈ।"*

ਫਲ ਦੇਣ ਵਾਲਾ ਦਰੱਖਤ ਜਿਸ ਵੇਲੇ ਫਲ ਤੇ ਆਉਂਦਾ ਹੈ ਤੇ ਇਹ ਲਦਿਆ ਪਥਿਆ ਜਾਂਦਾ ਹੈ, ਜਿਸ ਵੇਲੇ ਉਹ ਫਲ ਪੱਕਦੇ ਨੇ ਤੇ ਉਹ ਦਰੱਖਤ ਉਹਨਾਂ ਫੱਲਾਂ ਵਲੋਂ ਨਿਰਲੇਪ ਰਹਿੰਦਾ ਹੈ, ਨਿਰਇੱਛਤ ਰਹਿੰਦਾ ਹੈ, ਤਿਆਗੀ ਰਹਿੰਦਾ ਹੈ, ਆਪ ਨਹੀਂ ਹੜੱਪ ਕਰਦਾ, ਰਾਹੀ ਪਾਂਧੀ ਤੋੜ ਕੇ ਲੈ ਜਾਂਦੇ ਨੇ, ਜਾਂ ਪਰਿੰਦੇ ਖਾ ਜਾਂਦੇ ਨੇ, ਦਰੱਖਤ ਆਪਣੇ ਫਲਾਂ ਨੂੰ ਆਪ ਹੜੱਪ ਨਹੀਂ ਕਰਦਾ, ਆਪ ਨਹੀਂ ਹਜ਼ਮ ਕਰਦਾ, ਵੰਡ ਦਿੰਦਾ ਹੈ, ਨਿਰਲੇਪ ਰਹਿੰਦਾ ਹੈ। ਇਕ ਤੀਸਰਾ ਪ੍ਰਮਾਣ ਦਿੰਦੇ ਨੇ, ਔਰ ਐਸੇ ਪ੍ਰਮਾਣ ਦਿੰਦੇ ਨੇ ਜਿਨ੍ਹਾਂ ਦੇ ਉਤੇ ਨੁਕਤਾਚੀਨੀ ਨਹੀਂ ਕੀਤੀ ਜਾ ਸਕਦੀ।

*"ਜੈਸੇ ਤੌ ਸਮੁੰਦਰ ਨਿਧਿ ਪੂਰਨ ਸਕਲ ਬਿਧ, ਹੰਸ ਮਰਜੀਵਾ ਹੇਰ ਕਾਢਤ ਸੁਗਾਤ ਹੈ।"*

ਸਮੁੰਦਰ ਦੀਆਂ ਨਿਧਾਂ ਮੰਨੀਆਂ ਗਈਆਂ ਨੇ ਨਿਧਾਂ। ਵਿਦਵਾਨ ਸੱਜਣਾਂ ਨੇ ਸਮੁੰਦਰ ਦੀਆਂ ਕੁਝ ਨਿਧਾਂ ਮੰਨੀਆਂ ਨੇ ਨਿਧਾਂ। ਸਮੁੰਦਰ ਦੀਆਂ ਨਿਧਾਂ ਨੇ-ਚੌਦਾਂ ਰਤਨ ਹੀਰੇ, ਲਾਲ, ਮੋਤੀ, ਬੇਅੰਤ ਪਦਾਰਥ ਸਮੁੰਦਰ ਵਿਚ ਉਹ ਸਮੁੰਦਰ ਦੀਆਂ ਨਿਧਾਂ ਨੇ। ਨਿਧ ਦਾ ਅਰਥ ਹੈ ਖਜ਼ਾਨਾ ਸਮੁੰਦਰ ਦਾ ਖਜ਼ਾਨਾ ਹੈ। ਚੌਦਾਂ ਰਤਨ, ਹਰ ਤਰ੍ਹਾਂ ਨਾਲ, ਹਰ ਤਰੀਕੇ ਨਾਲ ਸਮੁੰਦਰ ਆਪਣੇ ਖਜ਼ਾਨੇ ਨਾਲ ਭਰਿਆ ਹੋਇਆ ਹੈ। ਪਰ ਹੰਸ ਤੇ ਮਰਜੀਵੜੇ ਨੇ ਸਮੁੰਦਰ ਦੇ ਕੰਢੇ ਤੇ ਰਹਿਣ ਵਾਲੇ ਉਹ ਚੁਭੀਆਂ ਮਾਰ-ਮਾਰ ਆਪਣੇ ਦਮ ਸਾਧਦੇ ਨੇ। ਕਈਆਂ ਨੇ ਇਡੇ ਇਡੇ ਦਮ ਸਾਧੇ ਹੋਏ ਨੇ ਕਿ ਘੰਟਾ ਘੰਟਾ ਉਹ ਪਾਣੀ ਵਿਚ ਅਲੋਪ ਰਹਿੰਦੇ ਨੇ, ਬੜੇ ਬੜੇ ਸੇਠ ਲੋਕ ਫਿਰ ਜਾਂਦੇ ਨੇ, ਉਹਨਾਂ ਨੂੰ ਦੋ-ਦੋ, ਚਾਰ-ਚਾਰ ਹਜ਼ਾਰ ਰੁਪਇਆ ਦਿੰਦੇ ਨੇ, ਜਿਸ ਦੀ ਬਹੁਤੀ ਲੰਬੀ ਔਰ ਡੂੰਘੀ ਚੁਭੀ ਹੋਵੇ, ਉਸ ਨੂੰ ਬਹੁਤੀ ਰਕਮ ਦਿੰਦੇ ਨੇ। ਲੈ ਭਈ ਚੁਭੀ ਮਾਰ ਮੇਰੇ ਨਾਮ ਦੀ ਤੇ ਥੱਲਿਓਂ ਦੋਵੇਂ ਮੁੱਠਾਂ ਭਰ ਲਿਆ, ਮੇਰੀ ਤਕਦੀਰ ਨੂੰ ਕੁਝ ਨਿਕਲ ਆਵੇ ਭਾਵੇਂ ਨਾ ਨਿਕਲ ਆਵੇ, ਪਰ ਤੇਰਾ ਇੰਨਾ ਰੁਪਇਆ ਖੱਰਾ। ਉਹ ਮਰਜੀਵੜਾ ਫਿਰ ਰੁਪਇਆ ਲੈ ਕੇ ਚੁਭੀ ਮਾਰਦਾ ਹੈ। ਮੁੱਠਾਂ ਭਰ ਕੇ ਲਿਆਉਂਦਾ ਹੈ। ਇਹ ਉਹਦੀ ਤਕਦੀਰ ਹੈ ਜਿਨੂੰ ਚੁਭੀ ਲਵਾਈ ਤੇ ਉਹਦੀਆਂ ਮੁੱਠਾਂ ਵਿਚ ਕੋਈ ਹੀਰਾ, ਕੋਈ ਮੋਤੀ ਆਉਂਦਾ ਹੈ ਕਿ ਨਹੀਂ ਆਉਂਦਾ। ਲੇਕਿਨ ਉਹਨਾਂ ਮਰ-ਜੀਵੜਿਆਂ ਤੋਂ ਬਿਨਾਂ ਉਸ ਹੀਰੇ-ਮੋਤੀ ਨੂੰ ਹੋਰ ਕੱਢ ਕੋਈ ਨਹੀਂ ਸਕਦਾ ਤੇ ਮਾਨ ਸਰੋਵਰ ਦੇ ਮੋਤੀਆਂ ਨੂੰ ਹੰਸਾਂ ਤੋਂ ਬਿਨਾਂ ਹੋਰ ਕੋਈ ਖਾ ਨਹੀਂ ਸਕਦਾ, ਉਥੇ ਹੋਰ ਕੋਈ ਪਹੁੰਚ ਹੀ ਨਹੀਂ ਸਕਦਾ, ਹੰਸ ਤੋਂ ਬਿਨਾਂ। ਭਾਈ ਗੁਰਦਾਸ ਜੀ ਦੀ ਛਬੀਸਵੀਂ ਵਾਰ ਦਾ ਇਕ ਸ਼ਬਦ ਪੜ੍ਹਿਓ, ਕਹਿੰਦੇ ਨੇ:

*"ਭਵਜਲ ਅੰਦਰਿ ਮਾਨਸਰੁ ਸਤ ਸਮੁੰਦੀ ਗਹਿਰ ਗੰਭੀਰਾ।"*

ਏਸ ਸੰਸਾਰ ਵਿਚ ਸੱਤ ਸਮੁੰਦਰ ਨੇ, ਉਹਨਾਂ ਸੱਤਾਂ ਸਮੁੰਦਰਾਂ ਦੇ ਚਾਰ-ਚੁਫੇਰਿਓਂ ਘਿਰਿਆ ਹੋਇਆ ਇਕ ਮਾਨ-ਸਰੋਵਰ ਹੈ। ਉਹ ਜਿਹੜਾ ਮਾਨ-ਸਰੋਵਰ ਸੱਤਾਂ ਸਮੁੰਦਰਾਂ ਵਿਚ ਘਿਰਿਆ ਹੋਇਆ ਹੈ ਨਾ, ਉਥੇ ਜਾਣ ਵਾਸਤੇ ਪੱਤਨ ਕੋਈ ਨਹੀਂ, ਕੋਈ ਐਸਾ ਪੱਤਨ ਤੇ ਉਪਕਾਰੀ ਨਹੀਂ ਬੈਠਾ ਹੋਇਆ ਜਿਹੜਾ ਕੋਈ ਕਿਸੇ ਨੂੰ ਉਸ ਮਾਨ-ਸਰੋਵਰ ਤੇ ਲੈ ਜਾਏ। ਸਮੁੰਦਰ ਦਾ ਪਾਰਾਵਾਰ ਕੋਈ ਨਹੀਂ ਲੈ ਸਕਦਾ, ਅੰਤ ਅੰਦਾਜ਼ਾ ਕੋਈ ਨਹੀਂ ਲੈ ਸਕਦਾ। ਇਹ ਅੱਜ ਤਕ ਫੈਸਲਾ ਹੀ ਕਿਸੇ ਨੇ ਨਹੀਂ ਕੀਤਾ ਭਈ ਇਥੇ ਕੁ ਜਾ ਕੇ ਸਮੁੰਦਰ ਨੇ ਮੁਕ ਜਾਣਾ ਹੈ। ਐਸੇ ਔਖੇ ਸਮੁੰਦਰ ਵਿਚ ਮਾਨ-ਸਰੋਵਰ ਹੈ:

*"ਨਾ ਬੇੜੀ ਨਾ ਤੁਲਹੜਾ ਵੰਝੀ ਹਾਥਿ ਨ ਧੀਰਕ ਧੀਰਾ।"*

ਉਸ ਮਾਨ-ਸਰੋਵਰ ਤੇ ਨਾ ਲੈ ਜਾਣ ਵਾਲੀ ਕੋਈ ਬੇੜੀ ਹੈ, ਨਾ ਕੋਈ ਤੁਲਹਾ ਹੈ, ਨਾ ਕੋਈ ਬਾਂਸ ਦੇ ਸਹਾਰੇ ਨਾਲ ਹੀ ਉਥੇ ਕਿਸੇ ਨੂੰ ਲਿਜਾ ਸਕਦਾ ਹੈ, ਇਹੋ ਜਿਹਾ ਔਖਾ ਬਿਖਮ ਥਾਂ ਸਮੁੰਦਰ ਹੈ। ਭਾਈ ਸਾਹਿਬ ਕਹਿੰਦੇ ਨੇ:

*"ਹੋਰ ਨ ਕੋਈ ਅਪੜੈ, ਹੰਸ ਚੁਗੰਦੇ ਮੋਤੀ ਹੀਰਾ।"*

ਕਬੂਤਰ, ਤੋਤੇ ਘੁਗੀਆਂ, ਇੱਲਾਂ, ਚੀਲਾਂ, ਬਾਜ ਇਹ ਮਾਨ-ਸਰੋਵਰ ਉਤੇ ਨਹੀਂ ਪਹੁੰਚ ਸਕਦੇ, ਸਿਵਾਏ ਹੰਸ ਦੇ ਹੋਰ ਉਥੇ ਕੋਈ ਨਹੀਂ ਪਹੁੰਚ ਸਕਦਾ। ਹੰਸ ਉਡਾਰੀ ਮਾਰਦੇ ਨੇ, ਮਾਨ-ਸਰੋਵਰ ਤੇ ਜਾਂਦੇ ਨੇ, ਮੋਤੀ ਚੁਗਦੇ ਨੇ, ਆਨੰਦ ਹੋ ਜਾਂਦੇ ਨੇ। ਮੈਂ ਜਦੋਂ ਡੇਰਿਆਂ ਵਿਚ ਪੜ੍ਹਦਾ ਸਾਂ ਇਕ ਸੰਤ ਆਏ ਮਹਾਰਾਜ ਉਹਨਾਂ ਨੂੰ ਬ੍ਰਹਮ ਗਿਆਨੀ ਕਹਿੰਦੇ ਸਨ। ਅੱਠ ਦਿਨ ਉਥੇ ਰਹੇ, ਉਹਨਾਂ ਦਾ ਨਾਮ ਨਹੀਂ ਪਤਾ ਲਗਾ ਕੀ ਸੀ? ਜਿਸ ਡੇਰੇ ਵਿਚ ਮੈਂ ਪੜ੍ਹਦਾ ਸਾਂ ਉਸ ਡੇਰੇ ਦੇ ਮਾਲਕ ਉਹਵੀ ਬ੍ਰਹਮ-ਗਿਆਨੀ ਸਨ। ਛੇ ਭੇਖ ਉਹਨਾਂ ਨੂੰ ਮੱਥਾ ਟੇਕਦੇ ਸਨ ਤੇ ਉਹਨਾਂ ਨੇ ਬਾਹਰੋਂ ਆਏ ਹੋਏ ਸੰਤ ਮਹਾਂਪੁਰਸ਼ ਦੀ ਤਾਰੀਫ ਵਿਚ ਗੱਲ ਕਹੀ ਭਈ ਸਾਧ ਸੰਗਤ ਜੀ! ਮਾਨ-ਸਰੋਵਰ ਤੇ ਹੰਸ ਆਉਂਦੇ ਨੇ ਤੇ ਨਾਲ ਉਹਨਾਂ ਨੇ ਇਹ ਗੱਲ ਕਹੀ, ਇਕ ਰਾਜਾ ਸੀ ਬਾਦਸ਼ਾਹ ਤੇ ਉਹ ਪਰਿੰਦਿਆਂ ਨੂੰ ਚੋਗਾ ਪਾਉਂਦਾ ਸੀ, ਦਾਨਾ ਪਾਉਂਦਾ ਸੀ, ਬੜੀ ਉਹਦੀ ਚਰਚਾ, ਬੜੀ ਉਹਦੀ ਮਹਿਮਾ ਹੋਈ, ਬੜੇ ਪਰਿੰਦੇ ਆਉਣ ਲਗ ਪਏ, ਹਜ਼ਾਰਾਂ ਦੀ ਗਿਣਤੀ ਵਿਚ ਵੱਧ ਗਏ। ਪਰਿੰਦੇ ਤੇ ਕਿਤੇ ਹੰਸਾਂ ਦੇ ਕੰਨਾਂ ਵਿਚ ਵੀ ਬਲੇਲ ਪਈ ਕਿ ਕੋਈ ਰਾਜਾ ਹੈ ਬੜਾ ਪਰਿੰਦਿਆਂ ਦਾ ਸੇਵਕ ਹੈ, ਪੰਛੀਆਂ ਨੂੰ ਬੜੇ ਦਾਨੇ ਪਾਉਂਦਾ ਹੈ ਤੇ ਉਹਨੇ ਇਕ ਤਲਾਬ ਬਣਾ ਕੇ ਉਹਦਾ ਨਾਂ ਮਾਨ-ਸਰੋਵਰ ਰੱਖਿਆ ਹੈ। ਉਹਦੇ ਕਿਨਾਰੇ ਕਿਨਾਰੇ ਉਹ ਦਾਨੇ ਖਿਲਾਰ ਦਿੰਦਾ ਹੈ, ਪੰਛੀ ਆਉਂਦੇ ਨੇ, ਚੁਗਦੇ ਨੇ ਤ੍ਰਿਪਤ ਹੋ ਕੇ ਅਸੀਸਾਂ ਦੇ ਕੇ ਉੱਡ ਜਾਂਦੇ ਨੇ. ਹੰਸਾਂ ਦੇ ਚਿੱਤ ਵਿਚ ਖਿਆਲ ਆਇਆ ਕਿ ਚਲੀਏ, ਅਸੀਂ ਵੀ ਦਰਸ਼ਨ ਕਰੀਏ। ਜਿਸ ਵੇਲੇ ਆਏ ਉਹ ਬੈਠ ਗਏ ਸਰੋਵਰ ਦੇ ਕੰਢੇ ਪਰ ਉਹਨਾਂ ਨੇ ਖਾਣੇ ਮੋਤੀ ਸਨ, ਉਹ ਤੇ ਬਾਜਰਾ, ਚਨਿਆਂ ਦੀ ਦਾਲ

ਜਾਂ ਹੋਰ ਕੋਈ ਅਨਾਜ ਖਾਂਦੇ ਹੀ ਨਹੀਂ। ਰਾਜੇ ਨੇ ਇਹੋ ਜਿਹੇ ਅਨਾਜ ਖਿਲਾਰੇ ਹੋਏ ਸਨ, ਲੇਕਿਨ ਰਾਜੇ ਦੀ ਪ੍ਰਭਤਾ ਸੁਣ ਕੇ ਹੰਸ ਪ੍ਰਸੰਨ ਬੜੇ ਹੋਏ ਤੇ ਕਿਹਾ ਭਾਵੇਂ ਸਾਨੂੰ ਸਾਡੀ ਖੁਰਾਕ ਨਹੀਂ ਮਿਲੀ ਪਰ ਆਖਿਰ ਅਸੀਂ ਹੰਸ ਹਾਂ, ਆਖਦੇ ਨੇ ਹੰਸ ਮੋਤੀ ਖਾਂਦੇ ਨੇ ਤੇ ਫਿਰ ਮੋਤੀ ਹੀ ਉਗਾਲਦੇ ਨੇ, ਮੋਤੀ ਹੀ ਆਪਣੀ ਜੀਭ ਨਾਲ ਬਾਹਰ ਸੁੱਟਦੇ ਨੇ। ਉਹਨਾਂ ਹੰਸਾਂ ਨੇ ਸਲਾਹ ਕਰਕੇ ਕਿ ਰਾਜਾ ਬੜਾ ਪਰਉਪਕਾਰੀ ਹੈ ਚਲੋ ਇਸ ਨੂੰ ਇਕ-ਇਕ ਮੋਤੀ ਦੇ ਚਲੀਏ। ਉਹ ਜਾਂਦੇ ਜਾਂਦੇ ਹੰਸ ਮੋਤੀ ਦੇ ਗਏ। ਮੋਤੀ ਉਗੱਲਛ ਗਏ, ਤੇ ਜਿਹੜੇ ਮੇਰੇ ਵਿਦਿਆ ਦਾਤਾ ਸੀ ਉਹ ਕਹਿਣ ਲਗੇ, "ਇਹ ਡੇਰੇ ਜਿਹੜੇ ਇਥੇ ਮਹਾਤਮਾ ਆਏ ਨੇ ਇਹ ਹੰਸ ਨੇ, ਸਾਡੇ ਕੋਲ ਇਹਨਾਂ ਦੀ ਖੁਰਾਕ ਹੈਨੀ, ਅਸੀਂ ਇਨ੍ਹਾਂ ਦਾ ਆਹਾਰ ਇਨ੍ਹਾਂ ਨੂੰ ਨਹੀਂ ਦੇ ਸਕਦੇ, ਇਹ ਬ੍ਰਹਮ ਗਿਆਨੀ ਨੇ, ਪਰ ਇਹ ਸਾਡੇ ਕੋਲ ਕੁਝ ਲੈਣ ਨਹੀਂ ਆਏ, ਇਹ ਸਾਨੂੰ ਮੋਤੀ ਦੇਣ ਆਏ ਨੇ, ਇਹ ਸਾਨੂੰ ਮੋਤੀ ਬਖਸ਼ਣ ਆਏ ਨੇ, ਇਹ ਅੱਠ ਦਿਨ ਇਥੇ ਰਹਿਣਗੇ, ਮੋਤੀਆਂ ਦਾ ਦਾਨ ਕਰਨਗੇ, ਸੰਗਤ ਜੀ! ਇਨ੍ਹਾਂ ਦੇ ਦਿੱਤੇ ਹੋਏ ਮੋਤੀ ਗ੍ਰਹਿਣ ਕਰੋ। ਹੰਸ ਜੋ ਮੋਤੀ ਖਾਂਦੇ ਨੇ ਤਾਂ ਦਿੰਦੇ ਵੀ ਮੋਤੀ ਹੀ ਹਨ। ਉਨ੍ਹਾਂ ਹੰਸਾਂ ਤੋਂ ਬਿਨਾਂ ਮਾਨ-ਸਰੋਵਰ ਉਤੇ ਕੋਈ ਪਹੁੰਚਦਾ ਨਹੀਂ।

*"ਜੈਸੇ ਤੌ ਸਮੁੰਦਰ ਨਿਧਿ ਪੂਰਨ ਸਕਲ ਬਿਧ,*
*ਹੰਸ ਮਰਜੀਵਾ ਹੇਰ ਕਾਢਤ ਸੁਗਾਤ ਹੈ।"*



ਚੁਭੀ ਮਾਰਨ ਵਾਲਾ ਵਿਚੋਂ ਹੀਰੇ ਕੱਢਦਾ ਹੈ, ਹੰਸ ਮਾਨ-ਸਰੋਵਰ ਉੱਤੇ ਪਹੁੰਚ ਕੇ ਮੋਤੀ ਚੁਗਦੇ ਨੇ। ਹੁਣ ਮੈਂ ਚੌਥੀ ਤੁਕ ਪੜ੍ਹਨ ਲਗਾ ਹਾਂ, ਸੰਤਾਂ ਦੇ ਬਾਰੇ ਕਿਨ੍ਹਾਂ ਸੰਤਾਂ ਨਾਲ ਮਿਲਣਾ ਹੈ ਚੇਤ ਦੇ ਮਹੀਨੇ:

*"ਜੈਸੇ ਬੀਰਾ ਰਾਧੀ ਮਿਸਟਾਨ ਪਾਨ ਆਨ ਕਹੁ ਖਵਾਵਤ ਮੰਗਾਇ ਮਾਂਗੈ*
*ਆਪ ਨਾਹੀ ਖਾਤ ਹੈ।*
*"ਜੈਸੇ ਦ੍ਰੁਮ ਸਫਲ ਫਲਤ ਫਲ ਖਾਤ ਨਾਂਹਿ ਪਥਕ ਪਖੇਰੂ ਤੋਰ ਤੋਰ ਲੇ ਜਾਤ ਹੈ।*
*"ਜੈਸੇ ਤੌ ਸਮੁੰਦਰ ਨਿਧਿ ਪੂਰਨ ਸਕਲ ਬਿਧ, ਹੰਸ ਮਰਜੀਵਾ ਹੇਰ ਕਾਢਤ ਸੁਗਾਤ ਹੈ।*
*ਤੈਸੇ ਨਿਹਕਾਮ ਸਾਧ ਸੋਭਤ ਸੰਸਾਰ ਬਿਖੈ ਪਰਉਪਕਾਰ ਹੇਤ ਸੁੰਦਰ ਸੁਗਾਤ ਹੈ।"*

ਜਿਹੜੇ ਨਿਸ਼ਕਾਮ ਸਾਧ ਨੇ, ਜਿਨ੍ਹਾਂ ਦੇ ਅੰਦਰ ਕਾਮਨਾ ਕੋਈ ਨਹੀਂ, ਜਿਨ੍ਹਾਂ ਦੇ ਅੰਦਰ ਵਾਸਨਾ ਕੋਈ ਨਹੀਂ, ਜਿਨ੍ਹਾਂ ਦੇ ਅੰਦਰ ਇੱਛਾ ਔਰ ਖਾਹਿਸ਼ ਕੋਈ ਨਹੀਂ, ਉਹ ਸੰਸਾਰ ਵਿਚ ਸ਼ੋਭਾ ਪਾਉਂਦੇ ਨੇ, ਉਹ ਸੰਸਾਰ ਕੋਲੋਂ ਲੈਣ ਨਹੀਂ ਆਉਂਦੇ, ਉਹ ਤੇ ਸੰਸਾਰ ਨੂੰ ਹੀਰੇ ਦੇਣ ਆਉਂਦੇ ਨੇ। ਸ੍ਰੀ ਮਾਨ ਸੰਤ ਬਾਬਾ ਆਨੰਦ ਸਿੰਘ ਸਾਹਿਬ ਛਾਂਗੇ ਮਾਂਗੇ ਦੀ ਰਖ ਵਿਚ ਵਧੇਰੇ ਚਿਰ ਰਹੇ ਨੇ। ਬਹੁਤਾ ਆਉਣ ਜਾਣ ਸੀ ਮਿੰਟਗੁਮਰੀ ਤੇ ਖਾਨੇਵਾਲ ਮੁਲਤਾਨ। ਮੈਂ ਦੋ ਵੇਰਾਂ ਉਹਨਾਂ ਦੇ ਦਰਸ਼ਨਾਂ ਵਾਸਤੇ ਝੌਂਪੜੀਆਂ ਗਿਆ ਹਾਂ, ਇਕ ਵਾਰਾਂ ਮੰਡੀ ਪਤੋ ਨਹਿਰ ਦੇ ਕੰਢੇ ਉਤੇ ਉਹਨਾਂ ਦੇ ਦਰਸ਼ਨ ਕੀਤੇ ਨੇ, ਸ਼ਹਿਰ ਵਿੱਚ ਨਹੀਂ ਸਨ ਆਉਂਦੇ,

ਬਾਹਰ ਲਾਂਭੇ ਹੀ ਡੇਰਾ ਲਾ ਲੈਂਦੇ ਸਨ ਤੇ ਜਿਸ ਦਿਨ ਜਾਂਦੇ ਸਨ ਛਾਂਗੇ ਮਾਂਗੇ ਦੀ ਰਖ ਵਿਚੋਂ ਕਿਤੇ ਅਗਾਂਹ ਪਿਛਾਂਹ ਮੌਜ ਵਿਚ ਆਏ ਹੋਏ, ਜਾਂ ਝੌਂਪੜੀਆਂ ਨੂੰ ਅੱਗ ਲਾ ਜਾਂਦੇ ਸਨ ਤੇ ਜਾਂ ਪੁਟ ਕੇ ਬਰਬਾਦ ਕਰ ਜਾਂਦੇ ਸਨ, ਨਿਸ਼ਾਨ ਨਹੀਂ ਸੀ ਰਹਿਣ ਦਿੰਦੇ ਕਿ ਇਥੇ ਕੋਈ ਰਹਿ ਕੇ ਗਿਆ ਏ ਕਿ ਨਹੀਂ ਗਿਆ। ਇਡੇ ਨਿਸ਼ਕਾਮ, ਇਡੇ ਨਿਰਲੇਪ, ਅੱਜ ਵਾਹਿਗੁਰੂ ਦੀ ਕਿਰਪਾ ਦੇ ਨਾਲ ਉਹਨਾਂ ਦੇ ਨਾਂ ਉਤੇ ਸੰਪਰਦਾਵਾਂ ਚਲਦੀਆਂ ਨੇ, ਉਹਨਾਂ ਦੇ ਨਾਮ ਉੱਤੇ ਠਾਠ ਚਲਦੇ ਨੇ, ਉਹਨਾਂ ਦੇ ਨਾਂ ਉਤੇ ਲੰਗਰ ਚਲਦੇ ਨੇ। ਸੰਤਾਂ ਮਹਾਂਪੁਰਸ਼ਾਂ ਦੀ ਸੰਪਰਦਾਏ ਵਿਚ ਸਤਿਕਾਰ ਨਾਲ ਉਹਨਾਂ ਦਾ ਨਾਮ ਲਇਆ ਜਾਂਦਾ ਹੈ। ਸੰਤ ਬਾਬਾ ਅਤਰ ਸਿੰਘ ਜੀ ਦਾ ਸਤਿਕਾਰ ਸਹਿਤ ਨਾਮ ਲਇਆ ਜਾਂਦਾ ਹੈ, ਸੰਤ ਬਾਬਾ ਸੁੰਦਰ ਸਿੰਘ ਸਾਹਿਬ ਅਲੀ ਦੇਗ ਤੇਗ ਭਿੰਡਰਾਂਵਾਲਿਆਂ ਦਾ ਸਤਿਕਾਰ ਸਾਹਿਤ ਨਾਮ ਲਇਆ ਜਾਂਦਾ ਹੈ। ਐਸੇ ਜੋ ਸੰਤ ਹਨ ਨਿਰਲੇਪ, ਨਿਸ਼ਕਾਮ ਕੇਵਲ ਸੰਸਾਰ ਦੇ ਭਲੇ ਵਾਸਤੇ ਆਏ ਹੋਏ, ਉਹਨਾਂ ਨਾਲ ਮਿਲ ਕੇ ਜੇ ਚੇਤ ਦਾ ਮਹੀਨਾ ਸਫਲਾ ਕਰਨਾ ਹੈ।

*"ਸੰਤ ਜਨਾ ਮਿਲਿ ਪਾਈਐ"*

ਭਾਈ ਸਾਹਿਬ ਭਾਈ ਗੁਰਦਾਸ ਗੁਰਮਤਿ ਦੇ ਟੀਕਾਕਾਰ ਨੇ ਔਰ ਬੜੇ ਵਡੇ ਫਿਲਾਸਫਰ ਨੇ, ਲਿਖਦੇ ਨੇ।



*"ਜੈਸੇ ਲਾਖ ਕੋਰਿ ਲਿਖਤ ਨ ਕਨ ਭਾਰ ਲਾਗੈ"*

ਜਿਸ ਤਰ੍ਹਾਂ ਕਾਗਜ਼ ਦੇ ਪੁਰਜ਼ੇ ਉੱਤੇ ਲਿਖ ਦਈਏ ਭਈ ਚੌਦਾਂ ਕਰੋੜ, ਪੰਦਰਾਂ ਲੱਖ ਤੀਹ ਹਜ਼ਾਰ ਸਤ ਸੌ ਪੈਂਤੀ ਰੁਪਏ ਗਿਆਰਾਂ ਆਨੇ ਕਾਗਜ਼ ਦੇ ਪੁਰਜ਼ੇ ਉੱਤੇ ਲਿਖ ਦੇਈਏ ਤੇ ਕਾਗਜ਼ ਦਾ ਪੁਰਜ਼ਾ ਕਿਸੇ ਨੂੰ ਦੇ ਦਈਏ ਤੇ ਉਹਨੂੰ ਕੋਈ ਭਾਰ ਨਹੀਂ, ਕੋਈ ਤਕਲੀਫ ਨਹੀਂ, ਰਤੀ ਭਰ ਉਸ ਦਾ ਬੋਝ ਨਹੀਂ, ਲੈ ਕੇ ਜੇਬ ਵਿਚ ਪਾ ਲਏਗਾ ਜਿਥੇ ਦੇਣਾ ਹੋਵੇਗਾ ਉਥੇ ਯਾਦ ਰਹੇਗਾ ਤੇ ਜਿਥੇ ਜਾ ਕੇ ਉਹ ਹੁੰਡੀ ਕਿਸੇ ਨੇ ਤੁੜਵਾਨੀ ਹੈ, ਉਹ ਲੱਖਾਂ ਰੁਪਏ ਉਹਨੇ ਵਸੂਲ ਕਰਨੇ ਨੇ, ਭਾਈ ਗੁਰਦਾਸ ਜੀ ਕਹਿੰਦੇ ਨੇ ਜਿਸ ਦੇ ਸਿਰ ਤੇ ਇਹ ਚੁਕਾਅ ਦਈਏ ਨਾ ਕੁੱਲੀ ਦੇ ਵਗਾਰੀ ਦੇ ਕਿ ਚਲ ਇਹ ਮੇਰਾ ਬੋਝ ਲੈ ਚਲ ਤੇ ਮੈਂ ਤੈਨੂੰ ਚਾਰ ਰੁਪਏ ਦੇਵਾਂਗਾ, ਉਹਨੂੰ ਭਾਰ ਲੱਗਦਾ ਹੈ, ਉਹਨੂੰ ਪੁੱਛਣਾ ਚਾਹੀਦਾ ਹੈ, ਖੁਸ਼ ਤੇ ਹੈਂ ਉਹਨੂੰ ਜ਼ਿਸ ਦਾ ਉਹ ਭਾਰ ਹੈ, ਖੁਸ਼ੀ ਤੇ ਹੈ ਉਹਨੂੰ ਜਿਸ ਦੇ ਇਹ ਲੱਖ ਕਰੋੜ ਨੇ, ਜਿਸ ਦੇ ਸਿਰ ਤੇ ਪਾਇਆ ਹੋਇਆ ਹੈ ਉਹਨੂੰ ਤਾਂ ਵਿਚਾਰੇ ਨੂੰ ਦੁੱਖ ਹੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਕ ਮਹਾਂਬਚਨ ਆਇਆ ਹੈ:

*"ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥"*

ਵੇਦ ਲਿਖੇ ਹੋਣ, ਸ਼ਾਸ਼ਤਰ ਲਿਖੇ ਹੋਣ, ਕੁਰਾਨ ਲਿਖੇ ਹੋਣ, ਪੁਰਾਨ ਲਿਖੇ ਹੋਣ, ਚੂਹਾ ਕੁੱਤ ਕੁੱਤ ਕੁੱਤ ਕੁੱਤ ਕੇ ਟੁਕੜੇ-ਟੁਕੜੇ ਕਰ ਕੇ ਰਖ ਦਿੰਦਾ ਹੈ, ਉਸ ਬੇਵਕੂਫ ਦੇ ਕੰਮ 'ਚ

ਨਹੀਂ ਆਉਂਦਾ। ਮਨਮੁਖ ਦੀ ਹਾਲਤ ਸੀ ਉਹ ਚੂਹੇ ਵਰਗੀ ਤੇ ਉਹਦੇ ਲਾਗੇ ਲੱਖਾਂ ਗਿਆਨ, ਧਿਆਨ ਘੋਟਦੇ ਰਹੋ, ਕੌਡੀ ਕੰਮ ਨਹੀਂ, ਚੂਹੇ ਵਾਂਗੂੰ ਕਾਗਜ਼ ਟੁੱਕਦਾ ਹੀ ਜਾਏਗਾ। ਉਹਨੂੰ ਕਦਰ ਕੋਈ ਨਹੀਂ, ਇਕ ਹੋਰ ਬਚਨ ਕਿਹਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ:

*"ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ ॥"*

ਖੋਤੇ ਦੀ ਦੇਹੀ ਨੂੰ ਚੰਦਨ ਦਾ ਲੇਪ ਕਰ ਦਿਉ, ਉਹਨੂੰ ਚੰਦਨ ਦੇ ਲੇਪ ਨਾਲ ਸੁੱਖ ਨਹੀਂ, ਉਹ ਤੇ ਜਿਸ ਵੇਲੇ ਮਿੱਟੀ ਵਿਚ ਖਾਕ ਵਿਚ, ਰੇਤ ਵਿਚ ਲੇਟਦਾ ਹੈ ਨਾ ਫਿਰ ਹੀਂਗਦਾ, ਚੀਕਾਂ ਮਾਰਦਾ ਤਾਂ ਉਹਨੂੰ ਖੁਸ਼ੀ ਹੁੰਦੀ ਹੈ। ਮਨਮੁਖ ਨੂੰ ਵਾਹਿਗੁਰੂ ਦੇ ਨਾਮ ਦੀ ਕੋਈ ਖੁਸ਼ੀ ਨਹੀਂ ਹੁੰਦੀ, ਉਹ ਜਿਸ ਵੇਲੇ ਵਿਕਾਰ ਕਰਦਾ ਹੈ, ਕੁਕਰਮ ਕਰਦਾ ਹੈ, ਨਸ਼ੇ ਸੇਵਨ ਕਰਦਾ ਹੈ ? ਜੂਏ ਖੇਡਦਾ ਹੈ, ਕਿਸੇ ਕੋਲੋਂ ਖਾ ਲੈਂਦਾ ਹੈ, ਕਿਸੇ ਨੂੰ ਚਾਰ ਮਾਰ ਦਿੰਦਾ ਹੈ, ਉਹਨੂੰ ਤਾਂ ਉਦੋਂ ਖੁਸ਼ੀ ਹੁੰਦੀ ਹੈ। ਐਸਾ ਵੀ ਸਾਹਿਬ ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ, ਜੇ ਖੋਤੇ ਉਤੇ ਚੰਦਨ ਲੱਦ ਦਈਏ ਤੇ ਚਾਅ ਤਾਂ ਉਹਨੂੰ ਹੀ ਹੈ ਨਾ ਜਿਸ ਦਾ ਚੰਦਨ ਹੈ, ਭਈ ਮਹਿੰਗੇ ਭਾਅ ਵਿਕੇਗਾ, ਮੁਨਾਫਾ ਹੋਊ। ਖੋਤੇ ਵਿਚਾਰੇ ਨੂੰ ਤਾਂ ਭਾਰ ਹੀ ਲੱਦਿਆ ਹੋਇਆ ਹੈ ਨਾ:

*"ਜੈਸੇ ਲਾਖ ਕੋਰਿ ਲਿਖਤ ਨ ਕਨ ਭਾਰ ਲਾਗੈ"*



ਜਿਹਦੇ ਸਿਰ ਤੇ ਉਹ ਲੱਖਾਂ, ਕਰੋੜਾਂ ਗਿਣ ਕੇ ਭਾਰ ਚੁਕਾ ਦਈਏ ਉਹਨੂੰ ਪਤਾ ਲਗਦਾ ਹੈ ਕਿ ਕਿੰਨੀ ਕੁ ਮਿਹਨਤ, ਕਿੰਨੀ ਕੁ ਤਕਲੀਫ, ਕਿੰਨਾ ਕੁ ਮੈਂ ਔਖਾ ਹਾਂ।

*"ਅੰਮ੍ਰਿਤ ਅੰਮ੍ਰਿਤ ਕਹੈ ਪਾਈਐ ਨ ਅਮਰ ਪਦ,*
*ਜੌ ਲੌ ਜਿਹਵਾ ਕੈ ਸੁਰਸ ਅੰਮ੍ਰਿਤ ਨ ਚਾਖੀਐ।"*

ਕੇਵਲ ਜ਼ਬਾਨ ਨਾਲ ਕਹੀ ਜਾਈਐ ਅੰਮ੍ਰਿਤ, ਅੰਮ੍ਰਿਤ, ਅੰਮ੍ਰਿਤ ਤੇ ਭਾਈ ਸਾਹਿਬ ਕਹਿੰਦੇ ਨੇ, ਅੰਮ੍ਰਿਤ ਰਸ ਪ੍ਰਾਪਤ ਨਹੀਂ ਹੋਵੇਗਾ, ਜਿੰਨਾ ਚਿਰ ਜ਼ਬਾਨ ਦੇ ਨਾਲ ਅੰਮ੍ਰਿਤ ਰਸ ਚਖਿਆ ਨਾ ਜਾਏ, ਪੀਤਾ ਨਾ ਜਾਏ, ਉਹਦਾ ਸਵਾਦ ਨਾ ਲਇਆ ਜਾਏ। ਉਨਾਂ ਚਿਰ ਅੰਮ੍ਰਿਤ, ਅੰਮ੍ਰਿਤ ਕਹਿਣ ਨਾਲ ਅੰਮ੍ਰਿਤ ਰਸ ਪ੍ਰਾਪਤ ਨਹੀਂ ਹੋਵੇਗਾ। ਇਕ ਤੀਸਰਾ ਪ੍ਰਮਾਣ ਦਿੰਦੇ ਨੇ:

*"ਬੰਦੀਜਨ ਕੀ ਅਸੀਸ ਭੂਪਤ ਨ ਹੋਇ ਕੋਊ,*
*ਸਿੰਘਾਸਨ ਬੈਠੇ ਜੈਸੇ ਚਕ੍ਰਵੈ ਨ ਭਾਖੀਐ।"*

ਬੰਦੀ-ਜਨ ਕਹਿੰਦੇ ਨੇ ਉਹਨਾਂ ਨੂੰ ਜਿਹੜੇ ਰਾਜੇ ਦੇ ਦਰਬਾਰ ਵਿਚ ਖਲੋ ਖਲੋ ਕੇ ਉਹਨਾਂ ਦੀ ਉਪਮਾ ਲਈ ਬਿੱਧ ਪੜ੍ਹਦੇ ਨੇ, ਭੱਟ ਵੀ ਉਹਨਾਂ ਨੂੰ ਕਹਿੰਦੇ ਨੇ, ਬੰਦੀ ਜਨ ਵੀ ਉਹਨਾਂ ਨੂੰ ਹੀ ਕਹਿੰਦੇ ਨੇ, ਹੁੰਦੇ ਨੇ ਉਹ ਦਰਬਾਰ ਦੇ ਮੰਗਤੇ। ਭਾਈ ਗੁਰਦਾਸ ਜੀ ਕਹਿੰਦੇ ਨੇ ਉਹ ਜਿਹੜਾ ਮੰਗਤਾ ਹੈ ਨਾ ਕਵੀ, ਜਿਹੜਾ ਬਨਾਵਟੀ ਤੌਰ ਤੇ ਰਾਜੇ ਦੀ

ਉਪਮਾ ਕਰੀ ਜਾਂਦਾ ਹੈ, ਉਹਦੀ ਅਸੀਸ ਨਾਲ ਕੋਈ ਕਿਸੇ ਦੇਸ਼ ਦਾ ਰਾਜਾ ਨਹੀਂ ਬਣ ਸਕਦਾ। ਜਿੰਨਾ ਚਿਰ ਕੋਈ ਰਾਜਾ ਤਖਤ ਉੱਤੇ ਬੈਠ ਨ ਜਾਏ। ਮਰਯਾਦਾ ਅਨੁਸਾਰ ਉਹਨੂੰ ਟਿੱਕਾ ਲਗ ਨ ਜਾਏ, ਮਰਯਾਦਾ ਅਨੁਸਾਰ ਉਹਦੇ ਸਿਰ ਤੇ ਤਾਜ ਰੱਖਿਆ ਨ ਜਾਏ, ਉਨਾ ਚਿਰ ਉਸ ਨੂੰ ਪਿਆਰਿਓ ਰਾਜਾ ਨਹੀਂ ਆਖਿਆ ਜਾਂਦਾ। ਜਿਸ ਤਰ੍ਹਾਂ ਕੇਵਲ ਰਾਜਾ, ਰਾਜਾ, ਰਾਜਾ ਕਹਿਣ ਨਾਲ ਰਾਜਾ ਨਹੀਂ ਬਣ ਜਾਣਾ, ਉਸੇ ਤਰ੍ਹਾਂ ਅੰਮ੍ਰਿਤ, ਅੰਮ੍ਰਿਤ ਕਹਿਣ ਨਾਲ ਅੰਮ੍ਰਿਤ ਨਹੀਂ ਮਿਲ ਜਾਣਾ। ਕੇਵਲ ਲੱਖ ਲੱਖ ਕਹਿਣ ਨਾਲ ਪ੍ਰਾਪਤ ਨਹੀਂ ਹੋ ਜਾਣਾ। ਤਿੰਨ ਪ੍ਰਮਾਣ ਦੇ ਕੇ ਚੌਥੀ ਤੁਕ ਕਹਿੰਦੇ ਨੇ:

*"ਤੈਸੇ ਲਿਖੇ ਸੁਨੇ ਕਹੇ ਪਾਈਐ ਨਾ ਗੁਰ ਮਤਿ,*
*ਜੌ ਲੌ ਗੁਰਸਬਦ ਕੀ ਸੁਜੁਕਤ ਨ ਲਾਖੀਐ।"*

ਕਿਤੇ ਲਿਖੀ ਹੋਈ ਗੁਰਮਤਿ ਪੜ੍ਹ ਲਈ, ਜਾਂ ਕਿਸੇ ਨੇ ਸੁਣਾਈ ਗੁਰਮਤਿ ਤੇ ਕੰਨਾਂ ਨਾਲ ਸੁਣ ਲਈ, ਨਾ ਤੇ ਬਹੁਤਾ ਲਿਖਣ ਨਾਲ ਗੁਰਮਤੀਆ ਬਣ ਜਾਣਾ, ਨਾ ਲਿਖੀ ਹੋਈ ਪੜ੍ਹਨ ਨਾਲ ਗੁਰਮਤੀਆ ਬਣ ਜਾਣਾ, ਨਾ ਲਿਖੀ ਹੋਈ ਸੁਣਨ ਨਾਲ ਗੁਰਮਤੀਆ ਬਣ ਜਾਣਾ। ਤੈਸੇ ਅਰਥਾਤ ਜਿੰਨਾ ਚਿਰ ਅਭਿਆਸ ਕਰਕੇ ਆਪਾ ਮਾਰ ਕੇ, ਸ਼ਰਧਾ ਭਗਤੀ ਵਿਚ ਆ ਕੇ ਜਿੰਨਾ ਚਿਰ ਸ਼ਬਦ ਦਾ ਅਭਿਆਸ ਨਹੀਂ ਕਰਦਾ। ਸ਼ਬਦ ਅਭਿਆਸ ਦੀ ਜੁਗਤੀ ਨਹੀਂ ਜਾਣਦਾ, ਗੁਰਮਤੀਆ ਨਹੀਂ ਬਣਿਆ ਜਾਏਗਾ। ਜਿਹੜੇ ਗੁਰਮਤੀਏ ਸੰਤ ਨੇ ਜਿਨ੍ਹਾਂ ਨੇ ਅਭਿਆਸ ਕੀਤਾ ਹੈ, ਜਿਨ੍ਹਾਂ ਨੇ ਆਪਾ ਮਾਰਿਆ ਹੈ, ਜਿਨ੍ਹਾਂ ਨੇ ਮਿਹਨਤਾਂ ਕੀਤੀਆਂ ਨੇ, ਉਹਨਾਂ ਦੀ ਕਰ ਸੰਗਤ ਤੇ ਸੰਗਤ ਵਿਚ ਬੈਠ ਕੇ ਆਪਣੀਆਂ ਗੱਲਾਂ ਨ ਕਰ। ਸੰਗਤ ਵਿਚ ਬੈਠ ਕੇ ਆਪਣਾ ਹੀ ਰੋਣਾ ਨਾ ਲੈ ਕੇ ਬਹਿ ਜਾ। ਸੰਗਤ ਵਿਚ ਜਾ ਕੇ ਆਪਣਾ ਹੀ ਬਚਨੇ ਨਾ ਲੈ ਕੇ ਬੈਠ ਜਾ। ਜਿਨ੍ਹਾਂ-ਜਿਨ੍ਹਾਂ ਲੋਕਾਂ ਰਹਿਤਨਾਮਾ ਪੜ੍ਹਿਆ ਹੈ, ਉਹ ਜਾਣਦੇ ਨੇ:

*"ਹਰਿ ਜਸ ਕਰਤੇ ਬਾਤ ਚਲਾਵੈ। ਸੋ ਤਨਖਾਈਆ ਬਡ਼੍ਹ ਕਹਾਵੈ।"*

ਉਧਰੋਂ ਕੀਰਤਨ ਹੋ ਰਿਹਾ ਹੋਵੇ ਤੇ ਉਧਰੋਂ ਇਹ ਦੂਜੇ ਦੇ ਕੰਨ ਵਿਚ ਮੂੰਹ ਪਾ ਕੇ ਆਪਣੀਆਂ ਹੀ ਗੱਲਾਂ ਸ਼ੁਰੂ ਕਰ ਦਵੇ, ਉਧਰੋਂ ਕਥਾ ਹੋ ਰਹੀ ਹੋਵੇ ਲੋਕੀ ਸੁਣਨਾ ਚਾਹੁੰਦੇ ਹੋਣ ਤੇ ਉਧਰੋਂ ਇਹ ਆਪਣਾ ਹੀ ਰਾਮ-ਰੌਲਾ ਸ਼ੁਰੂ ਕਰ ਦੇਵੇ। ਉਹ ਵੱਡਾ ਗੁਨਾਹਗਾਰ ਹੈ, ਉਹ ਵੱਡਾ ਪਾਪੀ ਮੰਨਿਆ ਜਾਵੇਗਾ ਜਿਹੜਾ 'ਹਰਿ ਜਸ ਕਰਤੇ ਬਾਤ ਚਲਾਵੇ।' ਹਰਿ ਜਸ ਸੁਣਨ ਵਾਸਤੇ ਕੰਨ ਤਿਆਰ ਕਰਨੇ ਪੈਂਦੇ ਨੇ ਔਰ ਇਹ ਘਾਲਣਾ ਸੰਤ ਹੀ ਘਾਲ ਸਕਦੇ ਨੇ। ਐਸੇ ਜੋ ਸੰਤ ਮਹਾਂਪੁਰਸ਼ਾਂ ਨੇ ਉਹਨਾਂ ਨਾਲ ਮਿਲ ਕੇ ਬੈਠ, ਤੇ ਰਸਨਾ ਨਾਲ ਗੋਬਿੰਦ ਦਾ ਸਿਮਰਨ ਕਰ। ਫਿਰ ਤੈਨੂੰ ਅਨੰਦ ਹੋਵੇਗਾ।

*"ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥"*

ਪੰਜਵਾਂ ਬਾਪੂ ਕਹਿ ਰਿਹਾ ਹੈ, ਜਿਸ ਨੇ ਮਨੁੱਖ ਬਣ ਕੇ ਆਪਣਾ ਪ੍ਰਭੂ ਪਾ ਲਿਆ, ਹਾਸਲ ਕਰ ਲਿਆ, ਆਪਣੇ ਪਿਆਰੇ ਪ੍ਰੀਤਮ ਨਾਲ ਜਿਸ ਨੇ ਆਪਣੀ ਆਤਮਾ ਮੇਲ ਲਈ ਹੈ, ਮਹਾਰਾਜ ਕਹਿੰਦੇ ਨੇ, "ਉਹਨੂੰ ਜਨਮ ਵਿਚ ਆਇਆ ਹੋਇਆ, ਸੰਸਾਰ ਵਿਚ ਆਇਆ ਹੋਇਆ ਉਹਨੂੰ ਹੀ ਗਿਣਦਾ ਹੈ, ਉਹਨੂੰ ਹੀ ਸਮਝਦਾ ਹੈ ਕਿ ਉਸ ਨੇ ਸੰਸਾਰ ਵਿਚ ਜਨਮ ਲਿਆ ਹੋਇਆ ਹੈ। ਉਹਨੂੰ ਸਮਝਦਾ ਹੈ ਕਿ ਉਸ ਨੇ ਮਾਂ ਦਾ ਦੁੱਧ ਸਫਲਾ ਕੀਤਾ ਹੈ, ਉਹਨੂੰ ਸਮਝਦਾ ਹਾਂ ਕਿ ਇਸ ਨੇ ਪਿਉ ਦੀ ਕੁਲ ਉੱਚੀ ਕੀਤੀ, ਉਹਨੂੰ ਹੀ ਮੈਂ ਮੰਨਦਾ ਹਾਂ ਜਿਸ ਨੇ ਪਾ ਲਿਆ ਸਤਿਨਾਮੁ ਵਾਹਿਗੁਰੂ।"

*"ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥"*

ਐਸੇ ਵਾਹਿਗੁਰੂ ਤੋਂ ਵਿਛੜ ਕੇ, ਐਸੇ ਪ੍ਰਮਾਤਮਾ ਤੋਂ ਵਿਛੜ ਕੇ, ਜਿਨ੍ਹਾਂ ਅੱਖ ਦੇ ਚਮਕਾਰੇ ਜਿੰਨਾ ਵੀ ਚਿਰ ਜੀਉਣਾ ਹੈ ਨਾ, ਸਮਝੋ ਜਨਮ ਵਿਅਰਥ ਚਲਾ ਗਿਆ। ਭਾਵੇਂ ਸੌ ਵਰ੍ਹੇ ਦੀ ਜ਼ਿੰਦਗੀ, ਭਾਵੇਂ ਪੰਜਾਹ ਵਰ੍ਹੇ ਦੀ ਜ਼ਿੰਦਗੀ, ਭਾਵੇਂ ਪੰਜਤਰ ਵਰ੍ਹੇ ਦੀ ਜ਼ਿੰਦਗੀ, ਵਿਆਰਥ ਚਲੀ ਗਈ, ਜੇ ਇਕ ਖਿਨ ਵਿਸਰ ਗਿਆ ਹੈ 'ਸਤਿਨਾਮ-ਵਾਹਿਗੁਰੂ।' ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਇਕ ਬਚਨ ਉਚਾਰਨ ਕੀਤਾ ਹੈ: "ਉਹ ਮਰ ਕਿਉਂ ਨਾ ਗਿਆ, ਉਹਦੇ ਪ੍ਰਾਨ ਕਿਉਂ ਨਾ ਨਿਕਲ ਗਏ?" ਉਹ ਸਦਾ ਦੀ ਨੀਂਦਰੇ ਕਿਉਂ ਨਾ ਸੌਂ ਗਿਆ।

*"ਮਰਿ ਨ ਜਾਹੀ ਜਿਨਾ ਬਿਸਰਤ ਰਾਮ॥*
*ਨਾਮ ਬਿਹੂਨ ਜੀਵਨ ਕਉਨ ਕਾਮ॥"*

ਜਿਹੜਾ ਨਾਮ ਤੋਂ ਸਖਣਾ ਹੈ, ਜਿਹੜਾ ਨਾਮ ਤੋਂ ਖਾਲੀ ਜੀਵਨ ਹੈ, ਉਹ ਕੰਮ ਹੀ ਕਿਸ ਹੈ? ਇਸ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕੀਤੀ ਹੈ। ਜਿਹੜੀ ਲੱਕੜੀ ਇਕ ਘੁੰਨ ਨੇ ਖਾ ਲਈ ਹੈ ਨਾ, ਘੁੰਨ ਇਕ ਕੀੜਾ ਹੈ, ਉਹ ਅੰਦਰ ਹੀ ਅੰਦਰ ਲੱਕੜੀ ਖਾ ਜਾਂਦਾ ਹੈ, ਭਾਵੇਂ ਉਹ ਸਾਗਵਾਨ ਦੀ ਲੱਕੜੀ ਕਿਉਂ ਨਾ ਹੋਵੇ? ਜਿਹੜੀ ਘੁੰਨ ਦੀ ਖਾਧੀ ਹੋਈ ਲੱਕੜੀ ਹੈ ਨਾ ਉਹਦੇ ਵਿਚ ਤਾਨ ਕੋਈ ਨਹੀਂ, ਬਲ ਕੋਈ ਨਹੀਂ। ਆਖੇ ਕਿ ਥੰਮੀ ਦੇ ਕੇ ਕੋਠੇ ਦਾ ਭਾਰ ਚੁਕ ਲਈਐ ਉਹ ਤੇ ਸਿਧੀ ਕਰ ਕੇ ਖੜੀ ਕਰੀਏ ਤੇ ਉਹ ਆਪ ਹੋ ਹੀ ਨਹੀਂ ਸਕਦੀ, ਡਿੱਗ ਪੈਂਦੀ ਹੈ, ਚਕਨਾਚੂਰ ਹੋ ਜਾਂਦੀ ਹੈ। ਕਿਉਂਕਿ ਉਹ ਘੁੰਨ ਨੇ ਖਾ ਲਈ ਹੈ। ਜਿਨੂੰ ਕ੍ਰੋਧ, ਕਾਮ ਦੇ ਘੁੰਨ ਨੇ ਖਾ ਲਿਆ ਨਾ ਉਹ ਮਨਮੁਖ ਉਸ ਲੱਕੜੀ ਵਾਂਗੂੰ ਜਿਸ ਨੇ ਚਿੱਤ ਨਹੀਂ ਲਾਇਆ ਵਾਹਿਗੁਰੂ ਨਾਲ, ਜਿਸ ਨੇ ਨਹੀਂ ਜੋੜਿਆ ਮਨ ਵਾਹਿਗੁਰੂ ਨਾਲ ਭਾਵੇਂ ਤੁਹਾਨੂੰ ਚਿਰ ਹੋ ਗਿਆ ਇਥੇ ਆਇਆਂ, ਦੇਸ਼

ਛਡਿਆ, ਪਰ ਆਖਿਰ ਤੁਹਾਨੂੰ ਪਤਾ ਤੇ ਹੈ ਈ ਏ ਨਾ, ਭਈ ਖੇਤਾਂ ਵਿਚ ਪੱਠਿਆਂ ਦੀ ਰਾਖੀ ਲਈ ਅਸੀਂ ਇਕ ਕਾਨੇ ਦਾ ਬੰਦਾ ਬਣਾ ਕੇ, ਉਹਨੂੰ ਕੁੜਤਾ ਪਵਾ ਕੇ ਖੜਾ ਕਰ ਦਿੰਦੇ ਹਾਂ ਕਿ ਲੋਕਾਂ ਨੂੰ ਪਤਾ ਲਗ ਜਾਏ ਕਿ ਇਹ ਖੇਤ ਪੱਠਿਆਂ ਵਾਲਾ ਰਖਿਆ ਹੋਇਆ, ਇਸ ਦੇ ਵਿਚ ਪਸ਼ੂ ਨਹੀਂ ਵਾੜਨੇ ਜਾਂ ਇਸ ਦੇ ਵਿਚ ਪੱਠੇ ਨਹੀਂ ਵੱਢਣੇ, ਇਹ ਰਖਿਆ ਹੋਇਆ ਹੈ। ਹੁਣ ਉਸ ਬਨਾਵਟੀ ਕਾਨਿਆਂ ਦੇ ਆਦਮੀ ਕੋਲੋਂ ਪਰਿੰਦੇ ਹੀ ਹੈ ਨਾ ਜੋ ਡਰ ਜਾਣ, ਬੰਦਾ ਤੇ ਨਹੀਂ ਨਾ ਡਰਦਾ ਕਿਉਂਕਿ ਉਹਨੂੰ ਪਤਾ ਹੀ ਹੈ ਨਾ ਕਿ ਇਹ ਕਾਨਿਆਂ ਦਾ ਬਣਿਆ ਹੋਇਆ ਹੈ:

*"ਜਾਣੁ ਡਰਾਵਾ ਖੇਤ ਵਿਚਿ ਨਿਰਜੀਤੁ ਪਰਾਣੀ।"*
*ਜਿਉਂ ਧੂਅਰੁ ਝੜੁਵਾਲ ਦੀ ਕਿਉਂ ਵਰਸੈ ਪਾਣੀ।*

ਜੇ ਅਸਮਾਨ ਤੇ ਧੂੜ ਪੈ ਜਾਏ ਤੇ ਉਸ ਧੂੜ ਵਿਚੋਂ ਮੀਂਹ ਤੇ ਨਹੀਂ ਨਾ ਵੱਸ ਪੈਣਾ। ਮੀਂਹ ਤੇ ਉਦੋਂ ਹੀ ਵੱਸਣਾ ਹੀ ਹੈ ਨਾ, ਜਦੋਂ ਕਾਲੀ ਘਟਾ ਛਾ ਜਾਵੇ। ਬੱਦਲ ਗਰਜ ਪੈਣ, ਬਿਜਲੀਆਂ ਚਮਕ ਪੈਣ ਫਿਰ ਹੀ ਕਿਤੇ ਮੀਂਹ ਪਏ ਨਾ। ਬੱਦਲ ਦੀ ਧੂੜ ਵਿਚੋਂ ਮੀਂਹ ਨਹੀਂ ਵੱਸਣਾ। ਜਿਸ ਤਰ੍ਹਾਂ ਬੱਕਰੀ ਦੇ ਗਲ ਵਿਚ ਦੋ ਥਣ ਹੁੰਦੇ ਨੇ ਨਾ, ਭਾਈ ਸਾਹਿਬ ਕਹਿੰਦੇ ਨੇ ਸਾਰਾ ਦਿਨ ਉਹ ਬੱਕਰੀ ਦੇ ਗਲ ਵਾਲੀ ਥਾਂ ਦਬਦਾ ਰਹਿੰਦਾ ਹੈ, ਘੁਟਦਾ ਰਹਿੰਦਾ ਹੈ, ਖਿਚਦਾ ਰਹਿੰਦਾ ਹੈ, ਕੋਈ ਦੁੱਧ ਤੇ ਨਹੀਂ ਨਾ ਨਿਕਲ ਆਉਣਾ। ਮਨਮੁਖ ਉਸ ਬੱਕਰੀ ਦੇ ਥੱਣਾਂ ਵਰਗਾ ਹੈ। ਉਹਦੇ ਵਿਚ ਦੁੱਧ ਹੈ ਨਹੀਂ, ਸੱਚ ਹੈ ਨਹੀਂ, ਨਾਮ ਹੈ ਨਹੀਂ, ਪਰਉਪਕਾਰ ਹੈ ਨਹੀਂ, ਮਨਮੁਖ ਉਸ ਨਿਰਜੀਵ ਰਾਖੇ ਵਰਗਾ, ਜਿਹੜਾ ਕਾਨਿਆਂ ਦਾ ਬੰਦਾ ਬਣਾ ਕੇ ਪੱਠਿਆਂ ਦੀ ਰਾਖੀ ਲਈ ਖਲ੍ਹਾਰਿਆ ਹੋਇਆ ਹੈ। ਉਹਦੇ ਵਿਚ ਜੀਵਨ ਹੈ ਨਹੀਂ।

*ਝਾਕੈ ਅੰਦਰਿ ਝਾਕਵਾਲੁ ਤਿਸ ਕਿਆ ਨੀਸਾਣੀ।'*

ਜਿਹੜਾ ਧਰਮਸਾਲ ਦੀ ਝਾਕ ਵਿਚ ਬੈਠਾ ਹੈ ਨਾ ਕਦੋਂ ਸੰਗਰਾਂਦ ਆਵੇ ਤੇ ਪੂੜੀਆਂ, ਕੜਾਹ ਦਾ ਗੱਫਾ ਲੱਗੇ। ਜੇ ਉਸ ਨੂੰ ਪਰਖਣਾ ਹੋਵੇ ਤਾਂ ਉਹਦੀ ਨਿਸ਼ਾਨੀ ਕੀ ਹੈ। ਕਈ ਵੇਰਾਂ ਗਾਈਆਂ, ਮੱਝੀਆਂ ਦੇ ਜੰਮਦੇ ਕੱਟੇ, ਵੱਛੇ ਮਰ ਜਾਂਦੇ ਨੇ, ਦੁੱਧ ਦੇ ਲੋਭ ਦੀ ਖਾਤਰ ਉਸ ਕੱਟੇ, ਵੱਛੇ ਦਾ ਪੇਟ ਪਾੜ ਕੇ, ਵਿਚੋਂ ਗੰਦ ਕੱਢ ਕੇ, ਵਿਚ ਤੂੜੀ ਭਰ ਕੇ ਤੇ ਉਸ ਨੂੰ ਸੀਉਂ ਦਿੰਦੇ ਨੇ, ਲੱਤਾਂ ਲੱਕੜੀ ਦੀਆਂ ਲਾ ਕੇ, ਮੱਝ ਅੱਗੇ ਰਖ ਦਿੰਦੇ ਨੇ, ਉਹ ਚੱਟਣ ਲਗ ਪੈਂਦੀ ਹੈ ਕਿ ਮੇਰਾ ਕਾਕਾ, ਐ ਵਿਚਾਰੀ ਭਰਮ ਦੀ ਭੁੱਲੀ ਹੈ, ਇਵੇਂ ਧੋਖੇ ਵਿਚ ਪਈ ਹੋਈ ਹੈ ਤੇ ਸੀ ਬੱਚਾ, ਪਰ ਮੋਇਆ ਹੀ ਹੋਇਆ ਹੈ ਨਾ, ਲੇਕਿਨ ਉਹ ਭਰਮ ਵਿਚ ਭੁੱਲੀ ਹੋਈ ਉਹਦਾ ਚੰਮ ਚਟਦੀ ਰਹਿੰਦੀ ਹੈ ਤੇ ਜਿਨ੍ਹਾਂ ਨੂੰ ਦੁੱਧ ਦੀ ਲੋੜ ਹੈ ਉਹ ਚੋ ਕੇ ਲੈ ਜਾਂਦੇ ਨੇ। ਮਨਮੁਖ ਉਸ ਵੱਛੇ ਵਰਗਾ ਜਿਸ ਵਿਚ ਜਾਨ ਹੈ ਨਹੀਂ। ਝਾਕ ਹੈ ਉਹਨੂੰ, ਪਰ ਅੰਦਰ

ਉਹਦੇ ਸੱਤ ਹੈ ਨਹੀਂ। ਵਾਹਿਗੁਰੂ ਤੋਂ ਬਿਨਾਂ, ਵਿਛੜਿਆ ਹੋਇਆ, ਖਾਂਦਾ, ਪੀਂਦਾ, ਪਹਿਣਦਾ, ਭਾਵੇਂ ਚੀਕਾਂ ਮਾਰਦਾ ਹੀ ਹੈ ਪਰ ਮੇਰਾ ਗਰੀਬ-ਨਿਵਾਜ਼ ਕਹਿੰਦਾ ਹੈ ਉਹ ਮੁਰਦਾ ਹੈ-

*"ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥"*

ਸਾਹਿਬ ਇਕ ਅਲੌਕਿਕ ਜਿਹੀ ਗੱਲ ਕਹਿ ਰਹੇ ਨੇ ਪੰਜਵੀਂ ਤੁਕ ਵਿਚ:-

*"ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥"*

ਜਿਹੜਾ ਜਲਾਂ ਵਿਚ ਵੀ ਪਰੀਪੂਰਨ ਹੈ, ਥਲਾਂ ਵਿਚ ਵੀ ਪਰੀਪੂਰਨ ਹੈ, ਉਹ ਰੁੱਖਾਂ ਦਰੱਖਤਾਂ ਵਿਚ ਵੀ ਪਰੀਪੂਰਨ ਹੈ, ਜੰਗਲਾਂ ਵਿਚ, ਜੜ੍ਹੀਆਂ ਵਿਚ, ਬੂਟੀਆਂ ਵਿਚ, ਕੰਡਿਆਰੀ ਵਿਚ, ਨਿੰਮ ਵਿਚ, ਜਿਹੜਾ ਸਾਰਾ ਵਿਆਪਕ ਹੈ। ਜੇ ਇਹੋ ਜਿਹਾ ਵਾਹਿਗੁਰੂ ਚੇਤੇ ਨਹੀਂ ਆਇਆ, ਇਹੋ ਜਿਹਾ ਸਿਰਜਣਹਾਰ ਚੇਤੇ ਨਹੀਂ ਆਇਆ, ਇਹੋ ਜਿਹੇ ਸਿਰਜਣਹਾਰ ਨਾਲ ਆਪਣਾ ਮਨ ਨਹੀਂ ਜੋੜਿਆ ਤੇ ਕਿੰਨਾਂ ਕੁ ਦੁੱਖ ਸਮਝਣਾ ਚਾਹੀਦਾ, ਭਾਵ ਸਭ ਤੋਂ ਵੱਡਾ ਦੁੱਖ ਇਹੋ ਹੀ ਹੈ। ਚੇਤ ਦਾ ਮਹੀਨਾ ਹੈ, ਸਫਲਾ ਤਾਂ ਹੋਣਾ ਹੈ ਜੇ ਸਤਿਨਾਮ ਵਾਹਿਗੁਰੂ ਸਿਮਰਾਂਗੇ ਤੇ ਦਿਨ ਹੋਲੇ-ਮਹੱਲੇ ਦਾ ਤੇ ਹੋਲੇ-ਮਹੱਲੇ ਦਾ ਮਫ਼ਹੂਮ ਕੀ ਹੈ? ਬਾਪ ਤੇ ਬੇਟਾ ਲੜ ਪਏ, ਬਾਪ ਕਹਿੰਦਾ ਸੀ ਰੱਬ ਮੈਂ ਹਾਂ। ਰਾਮ ਮੈਂ ਹਾਂ ਤੇ ਪੁੱਤ ਨੂੰ ਸਮਝ ਪੈ ਚੁਕੀ ਸੀ ਕਿ ਇਹ ਰੱਬ ਨਹੀਂ, ਇਹ ਝੂਠ ਬੋਲਦਾ ਹੈ ਤੇ ਸਮਝ ਪਾਉਣ ਵਾਲੀ ਇਕ ਘੁਮਿਆਰੀ ਸੀ, ਭੱਠੀ ਨੂੰ ਅੱਗ ਲਾਈ ਹੋਈ, ਮਾਲਾ ਫੇਰੀ ਜਾਏ, ਆਖੇ ਹੇ ਰਾਮ! ਗਲਤੀ ਨਾਲ, ਧੋਖੇ ਨਾਲ, ਭੁਲੇਖੇ ਨਾਲ ਇਕ ਭਾਂਡੇ ਵਿਚ ਬਿੱਲੀ ਦੇ ਬੱਚੇ ਚੁਣੇ ਗਏ ਨੇ, ਜੇ ਮੈਂ ਆਵੀ ਖੋਲ੍ਹ ਦਿੰਦੀ ਹਾਂ, ਮੈਂ ਗਰੀਬਣੀ ਹਾਂ, ਮੇਰਾ ਨੁਕਸਾਨ ਹੋ ਜਾਵੇਗਾ। ਜੇ ਆਪਣਾ ਮੈਂ ਨੁਕਸਾਨ ਪੂਰਾ ਕਰਨਾ ਚਾਹੁੰਦੀ ਹਾਂ ਤੇ ਹੇ ਰਾਮ! ਬਿੱਲੀ ਦੇ ਬੱਚੇ ਮਰ ਜਾਣਗੇ। ਉਹ ਵਿਚਾਰੀ ਰੋਵੇਗੀ, ਹੇ ਰਾਮ! ਉਹ ਦੁੱਖੀ ਹੋਵੇਗੀ, ਹੇ ਪ੍ਰਭੂ! ਉਸ ਨੂੰ ਕੁਝ ਚੰਗਾ ਨਹੀਂ ਲੱਗਣਾ, ਜਿਸ ਦੇ ਬੱਚੇ ਮਰ ਗਏ ਤੇ ਘੁਮਿਆਰੀ ਸਿਮਰਨ ਕਰ ਰਹੀ ਸੀ, ਹੇ ਰਾਮ, ਬੱਚੇ ਬਚਾ ਲਈਂ। ਪ੍ਰਹਿਲਾਦ ਲਾਗੋਂ ਦੀ ਲੰਘਿਆ ਕਹਿਣ ਲੱਗਾ, ਬੇਵਕੂਫੇ! ਬੱਚਿਆਂ ਨੂੰ ਬਚਾਉਣ ਵਾਲਾ ਕੋਈ ਰਾਮ ਨਹੀਂ, ਬੱਚਿਆਂ ਨੂੰ ਬਚਾਉਣ ਵਾਲਾ ਮੇਰਾ ਪਿਉ ਹੈ ਹਰਨਾਖਸ਼! ਉਹਦੇ ਅੱਗੇ ਅਰਦਾਸ ਕਰ, ਉਹਦਾ ਨਾਂ ਲੈ, ਉਹਦਾ ਜਾਪ ਜਪ। ਬੱਚੇ ਬਚਣਗੇ ਤੇ ਘੁਮਿਆਰੀ ਨੂੰ ਸੀ ਸਿਦਕ। ਸਿਦਕ ਵਿਚ ਆ ਕੇ ਘੁਮਿਆਰੀ ਨੇ ਪ੍ਰਹਿਲਾਦ ਨੂੰ ਇਹ ਗੱਲ ਕਹੀ, ਕਹਿਣ ਲੱਗੀ ਬੇਟਾ ਪ੍ਰਹਿਲਾਦ!

*"ਯਦੀ ਮੈਂ ਹੂੰ ਸੱਚੀ ਔਰ ਮੇਰੇ ਜਗਦੀਸ ਹੈਂ ਸੱਚੇ।"*

ਅਗਰ ਮੈਂ ਸੱਚਾ ਸਿਮਰਨ ਕਰ ਰਹੀ ਹਾਂ, ਜੇ ਮੈਂ ਝੂਠ ਨਹੀਂ ਬੋਲਦੀ ਤੇ ਦੂਜੀ ਗੱਲ ਜੇ ਮੇਰਾ ਭਗਵਾਨ ਸੱਚਾ ਹੈ।

*"ਯਦੀ ਮੈਂ ਹੂੰ ਸੱਚੀ ਔਰ ਮੇਰੇ ਜਗਦੀਸ ਹੈਂ ਸੱਚੇ।*
*ਤੋ ਕਭੀ ਹੋ ਨਹੀਂ ਸਕਤਾ ਜਲ ਜਾਏਂ ਇਸ ਬਿੱਲੀ ਕੇ ਬੱਚੇ।"*

ਬੇਟਾ ਪ੍ਰਹਿਲਾਦ! ਨਹੀਂ ਸੜਨਗੇ ਬੱਚੇ, ਰਾਮ ਬਚਾਅ ਲਵੇਗਾ। ਘੁਮਿਆਰੀ ਦੀਆਂ ਗੱਲਾਂ ਵਿਚੋਂ ਸਚਿਆਈ ਟਪਕੀ ਤੇ ਪ੍ਰਹਿਲਾਦ ਤੇ ਅਸਰ ਹੋ ਗਿਆ ਤੇ ਕਹਿਣ ਲੱਗਾ ਜਿਸ ਦਿਨ ਆਵੀ ਖੋਲ੍ਹਣੀ ਹੋਏਗੀ ਤੇ ਮੈਨੂੰ ਸੱਦ ਲਵੀਂ। ਜਿਸ ਦਿਨ ਆਵੀ ਦੀ ਅੱਗ ਬੁੱਝੀ, ਅੱਠਾਂ ਦਿਨਾਂ ਬਾਅਦ, ਅੱਜ ਘੁਮਿਆਰੀ ਨੇ ਆਵੀ ਖੋਲ੍ਹਣੀ ਸੀ ਤੇ ਪ੍ਰਹਿਲਾਦ ਨੂੰ ਬੁਲਾ ਲਿਆ, ਸੁਨੇਹਾ ਭੇਜਿਆ, ਭਾਂਡੇ ਕੱਢਦੀ ਗਈ, ਸਾਫ ਕਰ ਕਰਕੇ, ਫੂਕਾਂ ਮਾਰ ਮਾਰ ਕੇ ਰਖਦੀ ਗਈ, ਰਖਦੀ ਗਈ, ਰਖਦੀ ਗਈ, ਜਿਸ ਵੇਲੇ ਉਹ ਭਾਂਡਾ ਆਇਆ ਨਾ ਜਿਸ ਵਿਚ ਬਿੱਲੀ ਦੇ ਬੱਚੇ ਕੈਦ ਸਨ ਤੇ ਬਿੱਲੀ ਦੇ ਬੱਚੇ ਕੀ ਸੜਨੇ ਸੀ, ਉਹ ਭਾਂਡਾ ਸਾਰੇ ਦਾ ਸਾਰਾ ਕੱਚਾ। ਇਉਂ ਮਾਲੂਮ ਇਸ ਨੂੰ ਸੇਕ ਹੀ ਨਹੀਂ ਲੱਗਾ, ਇਹ ਅੱਗ ਦੇ ਲਾਗੇ ਗਿਆ ਹੀ ਨਹੀਂ, ਇਹ ਅੱਗ ਵਿਚ ਕਿਸੇ ਨੇ ਪਾਇਆ ਹੀ ਨਹੀਂ, ਉਹ ਫਿਰ ਨਿਰਛਲ ਬਾਲਕ, ਰਾਜ ਕੁਮਾਰ ਪ੍ਰਹਿਲਾਦ, ਅੰਦਰ ਬੈਠ ਗਈ ਗੱਲ, ਅੰਦਰਖਾਨੇ ਵਿਚ ਅੰਦਰ। ਕਹਿਣ ਲੱਗਾ ਮੇਰਾ ਪਿਉ ਝੂਠਾ ਰਾਮ ਹੈ, ਸੱਚਾ ਰਾਮ ਕੋਈ ਹੋਰ ਹੈ, ਜਿਹੜਾ ਬਲਦੀ ਅੱਗ ਵਿਚੋਂ ਬਚਾ ਲਵੇ। ਸੱਚਾ ਰਾਮ ਕੋਈ ਹੋਰ ਹੈ ਜਿਹੜਾ ਪੱਤੇ-ਪੱਤੇ ਵਿਚ, ਹਰ ਥਾਂ ਮੌਜੂਦ ਹੈ, ਉਹ ਕੋਈ ਰਾਮ ਹੋਰ ਹੈ। ਖਿਆਲ ਬਦਲ ਗਏ। ਪਿਉ ਦੇ ਮੁਕਾਬਲੇ ਪਾਠਸ਼ਾਲਾ ਜਾ ਕੇ ਬਾਕੀ ਦੇ ਵਿਦਿਆਰਥੀ ਤੇ ਕਹਿਣ, ਜਲ ਹਰਨਾਖਸ਼, ਥੱਲ ਹਰਨਾਖਸ਼, ਹੈਭੀ ਹਰਨਾਖਸ਼, ਹੋਸੀ ਭੀ ਹਰਨਾਖਸ਼ ਤੇ ਇਕ ਇਕੱਲਾ ਪ੍ਰਹਿਲਾਦ ਵਿਦਿਆਰਥੀ ਹੈ ਜਿਹੜਾ ਕਹਿੰਦਾ ਜਲ ਵੀ ਰਾਮ, ਥੱਲ ਵੀ ਰਾਮ, ਹੈਭੀ ਰਾਮ, ਹੋਸੀ ਭੀ ਰਾਮ। ਮੈਂ ਪੰਜਾਬ ਵਿਚ ਹੁੰਦਿਆਂ ਕਈ ਵੇਰਾਂ, ਕਥਾ ਕਰਨ ਵਾਸਤੇ ਉਹਨਾਂ ਦਾ ਸਦਿਆ ਹੋਇਆ, ਜਿਥੇ ਬੜੇ ਅੱਜ-ਕਲ ਗੁਰੂ ਰਹਿੰਦੇ ਨੇ, ਚੱਪੇ-ਚੱਪੇ ਤੇ ਗੁਰੂਆਂ ਨੇ ਉਥੇ ਥਾਂ ਮੱਲੇ ਹੋਏ ਨੇ, ਉਥੇ ਇਕ ਨੇਤਰਹੀਨ ਮਾਈ ਹੈ, ਕੀਰਤਨ ਕਰਦੀ ਹੈ, ਐਸੇ ਰੰਗ ਵਿਚ, ਐਸੀ ਮਸਤੀ ਵਿਚ, ਐਸੇ ਹੁਲਾਰੇ ਵਿਚ ਉਹ ਬਚਨ ਬੋਲਦੀ ਹੈ ਪ੍ਰਹਿਲਾਦ ਦੇ ਸਬੰਧ ਵਿਚ:-

*"ਕੀੜੀ ਨ ਬਨਦੋ ਰਾਮਾ ਪ੍ਰਹਿਲਾਦ ਡੋਲ ਜਾਂਦਾ ਹੈ।"*

ਚੇਤੇ ਰਖਿਓ, ਬਾਪ ਬੇਟੇ ਦੀ ਹੁਣ ਲਗ ਗਈ। ਦੋ ਉਸਤਾਦ ਸਨ ਸੰਡਾ ਤੇ ਮਰਕਾ, ਇਹ ਹਰਨਾਖਸ਼ ਕੋਲ ਜਾ ਕੇ ਪੁਕਾਰੇ, ਰੋਏ, ਜਿਹੜੀ ਪੜ੍ਹਾਈ ਅਸੀਂ ਪੜ੍ਹਾਉਂਦੇ ਹਾਂ ਉਹ ਤੇਰਾ ਪੁੱਤਰ ਨਹੀਂ ਪੜ੍ਹਦਾ, ਅਸੀਂ ਤਾਂ ਥੱਕ ਗਏ ਹਾਂ, ਸ਼ਰਮਿੰਦੇ ਪੈ ਗਏ ਹਾਂ, ਪਰ ਤੇਰੇ ਪੁੱਤਰ ਨੂੰ ਸਮਝ ਨਹੀਂ ਆਉਂਦੀ!

*"ਰਾਮ ਨਾਮ ਕਹਿ ਤਾਲ ਬਜਾਵੈ।"*

ਹਰਨਾਖਸ਼ ਨੇ ਪੁੱਛਿਆ, ਕਰਦਾ ਕੀ ਹੈ ਤੇ ਸੰਡਾ ਮਰਕਾ ਕਹਿਣ ਲੱਗੇ, ਤਾਲ ਛੈਣੇ

ਵਜਾਉਂਦਾ ਹੈ, ਮੂੰਹੋਂ ਰਾਮ ਰਾਮ ਕਹਿੰਦਾ ਹੈ। ਉਹਦੀ ਅਵਾਜ਼ ਵਿਚ ਇਤਨੀ ਤਾਸੀਰ ਹੈ, ਇਤਨੀ ਖਿੱਚ ਹੈ, ਉਹਦੇ ਕਹਿਣ ਵਿਚ ਇਤਨੀ ਮਸਤੀ ਹੈ ਰਾਜਾ, ਉਹਨੇ ਸਾਰੇ ਚੇਲੇ ਵਿਗਾੜ ਦਿੱਤੇ, ਜਿੰਨੇ ਵਿਦਿਆਰਥੀ ਨੇ ਸਾਡੇ ਸਕੂਲ ਦੇ ਸਾਰੇ ਉਹਦੇ ਪਿੱਛੇ ਲੱਗ ਕੇ ਜਲ ਵੀ ਰਾਮ, ਥਲ ਵੀ ਰਾਮ, ਹੈਭੀ ਰਾਮ, ਹੋਸੀ ਭੀ ਰਾਮ, ਕੋਈ ਵੀ ਨਹੀਂ ਕਹਿੰਦਾ, ਜਲ ਹਰਨਾਖਸ਼, ਥਲ ਹਰਨਾਖਸ਼। ਤੇਰੇ ਪੁੱਤਰ ਨੇ ਤਾਂ ਸਾਰੀ ਗੱਲ ਹੀ ਵਿਗਾੜ ਦਿੱਤੀ ਹੈ। ਇਹ ਜਿਹੜੀ ਸ਼ਿਕਾਇਤ ਕੀਤੀ ਨਾ ਸੰਡੇ ਮਰਕੇ ਨੇ, ਇਹ ਕਿਤੇ ਪ੍ਰਹਿਲਾਦ ਦੀ ਮਾਂ ਦੇ ਕੰਨਾਂ ਤੱਕ ਪਹੁੰਚ ਗਈ। ਪੁੱਤਰ ਕੋਲ ਬੈਠ ਗਈ ਤੇ ਕਹਿਣ ਲੱਗੀ:-

*"ਬਸੁਧਾ ਬਸਕੀਨੀ ਸਭ ਰਾਜੇ, ਬਿਨਤੀ ਕਰੇ ਪਟਰਾਣੀ।"*

ਇਹ ਮਾਂ ਕਹਿ ਰਹੀ ਹੈ ਆਪਣੇ ਪੁੱਤਰ ਨੂੰ, ਭਈ ਤੇਰੇ ਰਾਜੇ ਨੇ, ਤੇਰੇ ਪਿਉ ਨੇ, ਮੇਰੇ ਪਤੀ ਨੇ, ਜਿਹੜਾ ਐਸ ਵੇਲੇ ਦਾ ਰਾਜਾ ਹੈ, ਉਹਨੇ ਸਾਰੀ ਧਰਤੀ ਵੱਸ ਵਿਚ ਕਰ ਲਈ। ਉਹਦੇ ਤੋਂ ਡਰਦਾ ਕੋਈ ਸਾਹ ਨਹੀਂ ਲੈਂਦਾ ਤੇ ਤੂੰ ਉਹਦੇ ਹੁਕਮ ਦੇ ਬਰਖਿਲਾਫ ਕੋਈ ਹੋਰ ਹੀ ਜਾਪ ਜਪਣ ਲਗ ਪਿਆ ਹੈਂ, ਕੋਈ ਹੋਸ਼ ਕਰ। ਹਰਨਾਖਸ਼ ਦੀ ਪਟਰਾਣੀ ਯਾਨੀ ਪ੍ਰਹਿਲਾਦ ਦੀ ਮਾਂ, ਨੇ ਇਹ ਬੇਨਤੀ ਕੀਤੀ ਆਪਣੇ ਪੁੱਤਰ ਨੂੰ! ਪ੍ਰਹਿਲਾਦ ਪੁੱਤਰ ਮਾਂ ਦਾ ਕਹਿਣਾ ਨਹੀਂ ਮੰਨਦਾ, ਉਹਨੇ ਹੋਰ ਹੀ ਸੋਚ ਰੱਖੀ ਸੀ ਕਿ ਮਰ ਜਾਵਾਂਗਾ ਮੈਂ; ਪਰ ਮੈਂ ਰਾਮ ਨਾਮ ਜਪਣਾ ਨਹੀਂ ਛਡਾਂਗਾ। ਪ੍ਰਾਣ ਭਾਵੇਂ ਚਲੇ ਜਾਣ। ਗੁਰੂ ਗ੍ਰੰਥ ਸਾਹਿਬ ਜੀ ਨਾਲ ਬਚਨ ਕਰੋ ਹਾਂ ਕਿੱਡੀ ਜ਼ਬਰਦਸਤ ਪ੍ਰਤਿਗਿਆ ਕੀਤੀ ਹੈ, ਪ੍ਰਹਿਲਾਦ ਨੇ, ਕਹਿੰਦਾ ਮੈਨੂੰ ਭਾਵੇਂ ਮਾਰ ਸੁੱਟ, ਮੇਰੀ ਭਾਵੇਂ ਧੌਣ ਵੱਢ ਦੇ, ਮੇਰੇ ਭਾਵੇਂ ਟੁਕੜੇ ਟੁਕੜੇ ਕਰ ਦੇ, ਮੈਂ ਤਾਂ ਰਾਮ-ਰਾਮ ਕਹਿਣੋਂ ਨਹੀਓਂ ਹਟਣਾ, ਮੈਂ ਰਾਮ ਦਾ ਨਾਮ ਨਹੀਓਂ ਛੱਡਣਾ, ਜੇ ਮੈਂ ਰਾਮ-ਰਾਮ ਕਹਿਣੋਂ ਹਟ ਜਾਵਾਂ ਤਾਂ ਗੁਰੂ ਨੂੰ ਗਾਲ੍ਹ ਲਗੇਗੀ। ਮੇਰੇ ਗੁਰੂ ਨੂੰ ਲੋਕੀਂ ਬੁਰਾ-ਭਲਾ ਆਖਣਗੇ, ਮੇਰੇ ਗੁਰੂ ਦੀ ਨਿੰਦਿਆ ਹੋਵੇਗੀ, ਮੈਂ ਨਹੀਂ ਹੱਟਣਾ ਰਾਮ-ਰਾਮ ਕਹਿਣਾ। ਅਸੀਂ ਤਾਂ ਝਟ ਹਟ ਜਾਂਦੇ ਹਾਂ, ਵਾਹਿਗੁਰੂ-ਵਾਹਿਗੁਰੂ ਕਹਿਣਾ, ਸਕਿੰਟ ਨਹੀਂ ਲਗਦਾ ਸਾਨੂੰ ਹਟਦਿਆਂ। ਜਿਸ ਨੂੰ ਦ੍ਰਿੜ੍ਹਤਾ ਕਹਿੰਦੇ ਹਨ ਨਾ ਪਿਆਰਿਓ, ਉਹ ਕਿਸੇ ਕਿਸੇ ਥਾਂ ਹੈਗੀ ਹੈ, ਜੇ ਦ੍ਰਿੜ੍ਹਤਾ ਆ ਗਈ ਹੈ ਤਾਂ ਉਹਨਾਂ ਦਾ ਬੋਲਣਾ ਹੋਰ, ਉਹਨਾਂ ਦੇ ਦਰਸ਼ਨ ਹੋਰ, ਉਹਨਾਂ ਦੇ ਬਚਨ ਹੋਰ, ਜਿਥੇ ਕਿਤੇ ਦ੍ਰਿੜ੍ਹਤਾ ਆ ਗਈ:-

*"ਉਤ ਪ੍ਰਹਿਲਾਦ ਕਹਾ ਨਹੀਂ ਮਾਨੇ ਤਿੰਤੋ ਔਰ ਊਠਾਨੀ।*
*ਦੁਸ਼ਟ ਸਭੇ ਮਿਲ ਮੰਤਰ ਉਪਾਇਆ ਕਰਸਹੇ ਔਧ ਘਨੇਰੀ।"*

ਦੁਸ਼ਟ ਚੌਕੜੀ ਹਰਨਾਖਸ਼ ਦੀ, ਇਹਨਾਂ ਸਾਰਿਆਂ ਰਲ ਕੇ ਸਲਾਹ ਕੀਤੀ ਅਜੇ ਤਾਂ ਨਿੱਕਾ ਜਿਹਾ ਬਾਲਕ ਹੀ ਹੈ ਤੇ ਹੁਣੇ ਹੀ ਟਿਕਣ ਨਹੀਂ ਦਿੰਦਾ ਤੇ ਆਖਿਰ ਔਗੇ ਇਸ ਦੀ ਉਮਰ ਵੱਡੀ ਹੋਣੀ ਹੈ ਨਾ, ਇਹਨੇ ਜਵਾਨ ਤੇ ਹੋਣਾ ਹੀ ਹੈ ਨਾ, ਜਵਾਨ ਹੋਣ ਤੇ ਪਤਾ

ਨਹੀਂ ਸਾਡੇ ਭਾਅ ਦਾ ਕੀ ਸਿਆਪਾ ਪਾਵੇ, ਹੁਣੇ-ਹੁਣੇ ਹੀ ਸਾਂਭ ਲਵੋ। ਪ੍ਰਹਿਲਾਦ ਨੂੰ ਸਾਂਭਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ, ਪਿਉ ਨੇ ਪ੍ਰਬੰਧ ਇਹ ਕੀਤਾ, ਜਲ, ਜਵਾਲਾ, ਪਹਾੜ ਦੀ ਚੋਟੀ ਤੇ ਲੈ ਜਾ ਕੇ ਧੱਕਾ ਦੇ ਦਿੱਤਾ, ਕਿ ਪੱਥਰਾਂ ਨਾਲ ਪਟਕ-ਪਟਕ ਆਪੇ ਮਰ ਜਾਵੇਗਾ ਤੇ ਸਿਆਪਾ ਮੁੱਕ ਜਾਏਗਾ, ਪਰ ਉਹ ਨਾ ਮੋਇਆ। ਦਰੱਖਤ ਨਾਲ ਬੰਨ੍ਹ ਕੇ ਕੋੜੇ ਮਾਰ-ਮਾਰ ਕੇ ਲਾਸਾਂ ਪਾ ਦਿੱਤੀਆਂ, ਸਾਰੇ ਬਦਨ ਉਤੇ ਪਰ ਪ੍ਰਹਿਲਾਦ ਨਾ ਮੋਇਆ। ਜਲ੍ਹ ਅਰਥਾਤ ਪਾਣੀ ਵਿਚ ਗੋਤੇ ਦਿੱਤੇ, ਪਾਣੀ ਵਿਚ ਡੋਬ-ਡੋਬ ਕੇ ਮਾਰਨਾ ਚਾਹਿਆ ਪਰ ਪ੍ਰਹਿਲਾਦ ਨਾ ਮੋਇਆ। ਅੱਗ ਵਿਚ ਸਾੜ ਕੇ ਮਾਰਨਾ ਚਾਹਿਆ ਪਰ ਰਾਜਾ ਰਾਮ ਮਾਇਆ ਤੇਰੀ। ਵਿਆਪਕ ਰਾਮ ਨੇ, ਪੱਤੇ-ਪੱਤੇ ਵਿਚ ਵੱਸਣ ਵਾਲੇ ਰਾਮ ਨੇ ਐਸੀ ਮਾਇਆ ਫੇਰੀ, ਨਾ ਅੱਗ ਨੇ ਸਾੜਿਆ, ਨਾ ਪਾਣੀ ਨੇ ਡੁਬੋਇਆ, ਨਾ ਪਹਾੜੋਂ ਡਿਗਿਆ ਹੋਇਆ ਮੋਇਆ, ਨਾ ਦਰੱਖਤ ਨਾਲ ਬੱਧਾ ਹੋਇਆ ਮੋਇਆ। ਇਕ ਬਚਨ ਹੋਰ ਵੀ ਆਖਿਆ ਗੁਰੂ ਗ੍ਰੰਥ ਸਾਹਿਬ ਨੇ ਕਿ 'ਪ੍ਰਹਿਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ॥' ਪ੍ਰਹਿਲਾਦ ਨੂੰ ਅੰਦਰ ਬੰਦ ਕਰ ਦਿੱਤਾ, ਬਾਹਰ ਤਾਲਾ ਲਗਾ ਦਿੱਤਾ ਤੇ ਪਿਉ ਨੇ ਆਖਿਆ, ਹੁਣ ਦੱਸ ! ਹੈ ਕੋਈ ਤੇਰਾ ਰਖਵਾਲਾ ? ਤੇ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਬੜੇ ਦੁੱਖ ਦਿੱਤੇ ਗਏ ਪ੍ਰਹਿਲਾਦ ਨੂੰ, ਤੇ ਭੈਣ ਦੇ ਅੰਦਰ ਭਰਾ ਦਾ ਪਿਆਰ ਜਾਗ ਪਿਆ। ਕਹਿਣ ਲੱਗੀ ਵੀਰਾ ! ਤੇਰਾ ਪੁੱਤ ਨਹੀਂ ਤੈਨੂੰ ਰੱਬ ਬਣਨ ਦੇਂਦਾ, ਨਹੀਂ ਤਾਂ ਤੂੰ ਤੇ ਰੱਬ ਬਣਿਆ ਬਣਾਇਆ ਸੈਂ। ਉਹਨੇ ਕਿਹਾ, ਹਾਂ ਭੈਣੇ ਪੁੱਤਰ ਮੇਰੇ ਰਸਤੇ ਵਿਚ ਰੁਕਾਵਟ ਬਣ ਗਿਆ ਹੈ ਤੇ ਭੈਣ ਕਹਿਣ ਲੱਗੀ ਮੈਂ ਸ਼ਿਵਜੀ ਦੀ ਕੀਤੀ ਹੈ ਉਪਾਸ਼ਨਾ, ਮੈ ਸ਼ਿਵਜੀ ਕੋਲੋਂ ਲਿਆ ਵਰ, ਮੈਨੂੰ ਅੱਗ ਨਹੀਂ ਸਾੜ ਸਕਦੀ ਤੇ ਸ਼ਿਵਜੀ ਨੇ ਮੈਨੂੰ ਵਰ ਦਿੱਤਾ ਤੈਨੂੰ ਅੱਗ ਨਹੀਂ ਸਾੜੇਗੀ ਤੇ ਮੈਂ ਚੌਂਕੜੀ ਮਾਰ ਕੇ ਬੈਠ ਜਾਨੀ ਹਾਂ ਤੇ ਪ੍ਰਹਿਲਾਦ ਮੇਰੀ ਗੋਦ ਵਿਚ ਬੈਠਾ ਦਵੀਂ। ਆਖਿਰ ਭੂਆ, ਭੂਆ ਹੀ ਆਖਣਾ ਹੈ ਨਾ, ਮੇਰੇ ਭਰਾ ਦਾ ਪੁੱਤ ਹੈ ਸੁਖ ਨਾਲ। ਮੈਂ ਗੋਦ ਵਿਚ ਲੈ ਕੇ ਬੈਠ ਜਾਨੀ ਹਾਂ, ਤੁਸੀਂ ਚਾਰ-ਚੁਫੇਰੇ ਲੱਕੜੀਆਂ ਚਿਣ ਕੇ ਅੱਗ ਲਾ ਦੇਣਾ ਤੇ ਮੈਂ ਸੜਨਾ ਨਹੀਂ ਤੇ ਪ੍ਰਹਿਲਾਦ ਦਾ ਰਹਿਣਾ ਕੱਖ ਨਹੀਂ। ਭਰਾ ਦੇ ਮਨ ਵਿਚ ਆ ਗਈ ਗੱਲ। ਭੈਣ ਦੀ ਗੋਦ ਵਿਚ ਦੇ ਦਿੱਤਾ ਕਾਕਾ ਆਪਣਾ, ਲੱਕੜੀਆਂ ਚੁਣ ਦਿੱਤੀਆਂ, ਅੱਗ ਲਾ ਦਿੱਤੀ, ਭਾਂਬੜ ਮੱਚ ਗਿਆ ਤੇ ਜਿਹੜੇ ਦਰਦ ਵਾਲੇ ਦਿਲ ਸਨ ਨਾ, ਉਹ ਖੂਨ ਦੇ ਅੱਥਰੂ ਰੋਏ। ਨਿਰਦੋਸ਼ ਕਾਕੇ ਨਾਲ ਜ਼ੁਲਮ ਕੀਤਾ, ਬੇਗੁਨਾਹ ਨੂੰ ਅੱਗ ਵਿਚ ਪਾ ਕੇ ਸਾੜ ਕੇ ਸੁਆਹ ਕਰ ਦਿੱਤਾ, ਕਿ ਇਹ ਰਾਜੇ ਨੇ ਚੰਗਾ ਨਹੀਂ ਕੀਤਾ। ਮਾਤਮ ਛਾ ਗਿਆ ਚਾਰ-ਚੁਫੇਰੇ, ਤੇ ਪਾਰਟੀਆਂ ਸਨ ਦੋ, ਇਕ ਹਰਨਾਖਸ਼ ਦੀ ਪਾਰਟੀ, ਇਕ ਪ੍ਰਹਿਲਾਦ ਦੀ ਪਾਰਟੀ, ਜਿਸ ਵੇਲੇ ਹਰਨਾਖਸ਼ ਦੀ ਪਾਰਟੀ ਨੂੰ ਪਤਾ ਲੱਗਾ ਕਿ ਹੋਲਕਾ ਲੈ ਕੇ ਬੈਠ ਗਈ ਹੈ, ਅੱਗ ਲਗ ਗਈ ਹੈ, ਬੱਕਰੇ ਵਢ ਲਏ, ਪੇਟੀਆਂ ਮੰਗਵਾ ਲਈਆਂ, ਗਿਲਾਸ ਜਮ੍ਹਾਂ ਹੋ ਗਏ, ਕਬਾਬ ਭੁਜਣ ਲਗ ਪਏ। ਫਿਰ ਸ਼ਰਾਬਾਂ ਪੀਤੀਆਂ, ਕਬਾਬ ਖਾਧੇ, ਹਰਨਾਖਸ਼ ਦੀ

ਪਾਰਟੀ ਨੇ, ਫਿਰ ਨੱਚੇ, ਭੰਗੜੇ ਪਾਏ ਤੇ ਜ਼ਬਾਨੋਂ ਆਖਿਆ, ਹੋਲੀ ਹੈ, ਹੋਲੀ ਨਹੀਂ ਮਰ ਸਕਦੀ। ਹੋਲਕਾ ਨਹੀਂ ਬਰਬਾਦ ਹੋ ਸਕਦੀ, ਕਿਉਂਕਿ ਉਸ ਨੇ ਵਰ ਲਿਆ ਹੋਇਆ ਹੈ ਸ਼ਿਵਜੀ ਕੋਲੋਂ, ਪ੍ਰਹਿਲਾਦ ਦਾ ਕੱਖ ਨਹੀਂ ਰਹਿਣਾ। ਹਰਨਾਖਸ਼ ਦੀ ਪਾਰਟੀ ਸ਼ਰਾਬਾਂ ਪੀਂਦੀ ਭੰਗੜੇ ਪਾਉਂਦੀ, ਨਾਚ ਨੱਚਦੀ ਸੀ, ਕਿ ਸਾਡੇ ਰਸਤੇ ਦਾ ਪੱਥਰ ਬਰਬਾਦ ਹੋ ਗਿਆ ਤੇ ਪ੍ਰਹਿਲਾਦ ਦੀ ਪਾਰਟੀ ਸ਼ਰਾਬਾਂ ਨਹੀਂ ਸੀ ਪੀਂਦੀ, ਨੱਚਦੀ ਟੱਪਦੀ ਨਹੀਂ ਸੀ, ਕਬਾਬ ਨਹੀਂ ਸੀ ਖਾਂਦੀ, ਭੰਗੜੇ ਨਹੀਂ ਸੀ ਪਾਉਂਦੀ, ਖਰੂਦ ਨਹੀਂ ਸੀ ਕਰਦੀ, ਉਹਨਾਂ ਦੇ ਹੱਥਾਂ ਵਿਚ ਮਾਲਾਂ ਸਨ, ਆਸਣ ਬੈਠੇ ਤੇ ਜਮਾਏ ਹੋਏ ਸਨ, ਸਿਮਰਨ ਕਰਦੇ ਸਨ ਤੇ ਕਹਿੰਦੇ ਸਨ ਕਿ ਹੇ ਰਾਮ! ਪ੍ਰਹਿਲਾਦ ਨੂੰ ਬਚਾਅ ਲਈਂ, ਹੇ ਰਾਮ, ਪ੍ਰਹਿਲਾਦ ਦੀ ਰਖਿਆ ਕਰੀਂ। ਹੇ ਰਾਮ ਸਾਡੇ ਲੀਡਰ ਪ੍ਰਹਿਲਾਦ ਨੂੰ ਤੱਤੀ 'ਵਾ ਨਾ ਲੱਗੇ, ਉਹ ਸਿਮਰਨ ਵਾਲਿਆਂ ਦੀ ਦੁਆ ਕਬੂਲ ਹੋ ਗਈ, ਉਹ ਸਿਰਮਨ ਵਾਲਿਆਂ ਦੀ ਅਰਦਾਸ ਪੂਰੀ ਹੋ ਗਈ, ਲੱਕੜਾਂ ਸੜ ਗਈਆਂ, ਹੋਲਕਾ ਸੜ ਗਈ, ਕੋਲੇ ਬੁਝ ਗਏ, ਸੁਆਹ ਉੱਡ ਗਈ, ਪਰ ਪ੍ਰਹਿਲਾਦ ਜਿਵੇਂ ਸਿਮਰਨ ਕਰਦਾ ਪਿਆ ਸੀ ਉਸੇ ਤਰ੍ਹਾਂ ਦਾ ਉਸੇ ਤਰ੍ਹਾਂ ਸੀ, ਉਸ ਨੂੰ ਤੱਤੀ 'ਵਾ ਵੀ ਨਾ ਲੱਗੀ, ਸੇਕ ਨਹੀਂ ਪਹੁੰਚਿਆ, ਜਿਨ੍ਹਾਂ ਦੇ ਅੰਦਰ ਉਹ ਵੱਸ ਗਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਬਚਨ ਆਪਣੀ ਦਿਲ ਦੀ ਪੱਟੀ ਉੱਤੇ ਲਿਖੋ:-



*"ਆਪੇ ਪਾਵਕੁ ਆਪੇ ਪਵਨਾ॥ ਜਾਰੈ ਖਸਮੁ ਤ ਰਾਖੈ ਕਵਨਾ॥ ੧॥*
*ਰਾਮ ਜਪਤ ਤਨੁ ਜਰਿ ਕੀ ਨ ਜਾਇ॥ ਰਾਮ ਨਾਮ ਚਿਤੁ ਰਹਿਆ ਸਮਾਇ॥"*

.............................................

*"ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ ਤ ਲੇਇਗਾ ਰਾਖਿ॥"*

ਫਿਰ ਖਸਮ ਨੇ ਇਸ ਤਰ੍ਹਾਂ ਰਖਿਆ ਕੀਤੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ:

*"ਅਬ ਰਾਖਹੁ ਦਾਸ ਭਾਟ ਕੀ ਲਾਜ॥*
*ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ॥"*

ਕਰ ਦਾ ਮਤਲਬ ਹੈ ਆਤਿਕ ਤੇ ਆਜ ਦਾ ਅਰਥ ਹੈ ਅੱਜ। ਪ੍ਰਹਿਲਦ ਦੀ ਤੂੰ ਰਖਿਆ ਕਰ ਲਈ ਵਾਹਿਗੁਰੂ ਹਰਨਾਖਸ਼ ਨੂੰ ਆਪਣੇ ਨਹੁੰਆਂ ਨਾਲ ਹੀ ਪਾੜ ਪਾੜ ਕੇ ਸੁੱਟ ਦਿੱਤਾ।

*"ਅਬ ਰਾਖਹੁ ਦਾਸ ਭਾਟ ਕੀ ਲਾਜ॥*
*ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ॥"*

.............................................

*ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ॥*

.............................................

*"ਭਗਤਾਂ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ॥*
*ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ॥"*

ਹੇ ਮੇਰੇ ਮਾਲਕ! ਜਿਹੜੀ ਭਗਤਾਂ ਦੀ ਰਖਿਆ ਕਰਨੀ ਹੈ, ਇਹ ਤੇਰੀ ਆਪਣੀ ਵਡਿਆਈ ਹੈ। ਜਿਹੜੀ ਭਗਤਾਂ ਦੀ ਰਖਵਾਲੀ ਕਰਨੀ ਆ, ਇਹ ਤੇਰੀ ਆਪਣੀ ਸ਼ੋਭਾ ਹੈ। ਹਰਿ ਜੀ ਇਹ ਤੇਰੀ ਵਡਿਆਈ॥ ਤੂੰ ਭਗਤਾਂ ਦੀ ਪੈਜ ਰੱਖਦਾ ਏਂ ਤੇ ਭਗਤ ਤੇਰੀ ਸ਼ਰਨ ਵਿਚ ਰਹਿੰਦੇ ਨੇ। ਪ੍ਰਹਿਲਾਦ ਦੀ ਜੈ-ਜੈ ਕਾਰ ਹੋਈ, ਹਰਨਾਖਸ਼ ਹਾਰ ਗਿਆ। ਜਿਹੜੀ ਹਰਨਾਖਸ਼ ਦੀ ਪਾਰਟੀ ਸੀ ਰੰਗ-ਰੂੰਗ ਸੁਟਣ ਵਾਲੀ, ਖੱਪ ਮਚਾਉਣ ਵਾਲੀ, ਭੜਥੂ ਪਾਉਣ ਵਾਲੀ, ਮੂੰਹ ਦਿਖਾਉਣ ਜੋਗੀ ਨਾ ਰਹੀ ਤੇ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਸੱਚਾ ਪਾਤਸ਼ਾਹ ਤੇ ਪ੍ਰਹਿਲਾਦ ਦੀ ਪਾਰਟੀ ਪੈਦਾ ਕੀਤੀ ਤੇ ਆਖਿਆ ਅੱਠ ਦਿਨ ਅਨੰਦਪੁਰ ਦੀ ਚੋਟੀ ਤੇ ਬੈਠ ਕੇ, ਅਨੰਦਪੁਰ ਦੇ ਕਿਲ੍ਹੇ ਵਿਚ ਬੈਠ ਕੇ ਤੇ ਅੱਠ ਦਿਨ ਤੁਸਾਂ ਆਸਾ ਦੀ ਵਾਰ ਲਾਉਣੀ ਹੈ ਤੇ ਆਸਾ ਦੀ ਵਾਰ ਤੋਂ ਬਾਅਦ ਸਾਰੀਆਂ ਪਹਾੜੀਆਂ ਵਿਚੋਂ ਗੂੰਜ ਪੈਦਾ ਕਰ ਦੇਣੀ ਹੈ।

*"ਹਰਣਾਖਸੁ ਦੁਸਟੁ ਹਰਿ ਮਾਰਿਆ"*

ਤੁਸੀਂ ਧੰਨ ਹੋ ਮਾਈ ਭਾਈ ਜਿਹੜੀ ਪ੍ਰਹਿਲਾਦ ਦੀ ਪਾਰਟੀ ਬਣ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਹੁਕਮ ਮੰਨ ਕੇ ਗੁਰਦੁਆਰੇ ਵਿਚ ਆਈ। ਹਰਨਾਖਸ਼ ਦੀ ਪਾਰਟੀ ਹੈ ਜਿਹੜੀ ਉਹ ਗੁਰਦੁਆਰੇ ਨਹੀਂ ਵੜਦੀ, ਉਹ ਤੇ ਖਰੂਦ ਕਰਦੀ ਹੈ, ਪਿਆਲੇ ਤੇ ਪਿਆਲਾ, ਨਿਵਾਲੇ ਤੇ ਨਿਵਾਲਾ ਉਡਦਾ ਹੈ। ਬੋਤਲਾਂ ਦੀਆਂ ਬੋਤਲਾਂ ਖਾਲੀ ਹੋ ਜਾਂਦੀਆਂ ਨੇ ਹੋਲੀ ਮਨਾਉਂਦਿਆਂ। ਸਿੱਖ ਦੀ ਹੋਲੀ ਕੀ ਹੈ ? ਮੇਰਾ ਬਾਪੂ ਕਹਿੰਦਾ, ਕਿਤੇ ਭੁੱਲਾ ਨਾ ਰਹਿ ਜਾਈਂ, ਰੰਗ ਸੁੱਟਣਾ ਤੇਰੀ ਹੋਲੀ ਨਹੀਂ, ਤੇਰੀ ਹੋਲੀ ਹੈ:-

*"ਹੋਲੀ ਕੀਨੀ ਸੰਤ ਸੇਵ॥"*

ਸਿੱਖ ਦੀ ਹੋਲੀ ਹੈ ਸਾਧ ਕੀ ਸੇਵ, ਇਸ ਮਸਲੇ ਨੂੰ ਅਸੀਂ ਬੜਾ ਘੱਟ ਛੂੰਹਦੇ ਹਾਂ, ਬੜੀ ਵੇਰਾਂ ਸਰਕਾਰ ਕਹਿੰਦੇ ਹਨ:

*ਸੁਣਿ ਮਨ ਅੰਧੇ ਕੁਤੇ ਕੂੜਿਆਰ॥"*

ਗੁਰੂ ਜੀ ਕਹਿੰਦੇ ਨੇ, ਪਹਿਲਾਂ ਆਪਣਾ ਮਨ ਸਾਂਭੋ, ਇਸ ਨੂੰ ਕਾਬੂ ਕਰੋ, ਫੇਰ ਵੇਖੀ ਜਾਏਗੀ ਦੂਜੇ ਨੂੰ। ਤੇ ਹੁਣ ਸਵਾਲ ਪੈਦਾ ਹੁੰਦਾ ਹੈ ਮਨ ਸਾਂਭਿਆ ਕਿਸ ਤਰ੍ਹਾਂ ਜਾਏ, ਪਰਬੋਧਿਆ ਕਿਸ ਤਰ੍ਹਾਂ ਜਾਏ ਤੇ ਸਾਹਿਬ ਕਹਿੰਦੇ ਨੇ:-

*"ਮਨੁ ਪਰਬੋਧਹੁ ਹਰਿ ਕੈ ਨਾਇ॥*
*ਦਹ ਦਿਸਿ ਧਾਵਤ ਆਵੈ ਠਾਇ॥"*

ਇਹ ਹਰੀ ਨਾਮ ਨਾਲ ਪਰਬੋਧਿਆ ਜਾਏਗਾ, ਜਾਦੂ ਟੂਨੇ ਨਾਲ ਨਹੀਂ ਪਰਬੋਧਿਆ ਜਾਏਗਾ, ਜੰਤਰ, ਮੰਤਰ, ਤੰਤਰ ਨਾਲ ਨਹੀਂ ਕੀਲਿਆ ਜਾਏਗਾ, ਇਹ ਨਾਮ ਨਾਲ ਪਰਬੋਧਿਆ ਜਾਏਗਾ। ਜੇ ਪ੍ਰਹਿਲਾਦ ਨੇ ਨਾਮ ਜਪਿਆ, ਮਨ ਪਰਬੋਧਿਆ, ਨਿਰੰਕਾਰ ਨੇ

ਉਹਦੀ ਰਖਿਆ ਕੀਤੀ ਹੈ, ਉਹਦੀ ਜੈ-ਜੈ ਕਾਰ ਹੁੰਦੀ ਹੈ, ਵਹੀਰ ਦੇ ਵਹੀਰ ਗੁਰੂ ਕੇ ਸਿੱਖ ਜਾਂਦੇ ਨੇ, ਲੰਗਰ ਲਗਦੇ ਨੇ, ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਪਹੁੰਚਦੀਆਂ ਨੇ। ਅੱਜ ਅਨੰਦਪੁਰ ਵਿਚ ਖਾਸ ਰਾਤ ਹੈ, ਕਈਆਂ ਥਾਵਾਂ ਤੇ ਦੀਵਾਨ ਸਜੇ ਹੋਏ ਨੇ, ਕਈ ਥਾਵਾਂ ਤੇ ਅੱਜ ਦੇ ਦਿਨ ਦੀ ਉਪਮਾ ਹੋ ਰਹੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਝੰਡੇ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਿਸ਼ਾਨ। ਸ੍ਰੀ ਮਾਨ ਠਾਕੁਰ ਨਿਹਾਲ ਸਿੰਘ ਜੀ ਉਹ ਪੰਥ ਨੂੰ ਨਿਰਾ ਕਦੇ ਪੰਥ ਨਹੀਂ ਸੀ ਆਖਦੇ, ਸਾਨੂੰ ਤੇ ਪਤਾ ਨਹੀਂ ਕੀ ਹੋ ਗਿਆ, ਏਧਰ ਦੇ ਜਿਸ ਵੇਲੇ ਮੈਂ ਨੌਜਵਾਨ ਲੜਕੇ-ਲੜਕੀਆਂ ਵੇਖਦਾ ਹਾਂ ਤੇ ਇਥੇ ਵੀ ਮੈਨੂੰ ਕਈ ਮਿਲ ਪੈਂਦੇ ਨੇ, ਮੈਂ ਹੱਥ ਜੋੜ ਕੇ ਫਤਹਿ ਬੁਲਾਉਂਦਾ ਹਾਂ ਆਪਣੀ ਆਦਤ ਮੁਤਾਬਕ, ਕੁਝ ਸਾਧਾਂ ਦੇ ਕੋਲ ਰਹਿਣ ਕਰਕੇ, ਕੁਝ ਅਕਾਲਪੁਣਾ ਦਿਮਾਗ ਵਿਚ ਘੁਸੜ ਗਿਆ ਤੇ ਮੈਂ ਉਹਨਾਂ ਨੂੰ ਫਤਹਿ ਬੁਲਾਉਂਦਾ ਹਾਂ ਤੇ ਉਹ ਮੇਰੇ ਵਲ ਵੇਖ ਕੇ ਨਾ ਚੁਪ ਰਹਿੰਦੇ ਨੇ ਤੇ ਇਸ ਗੱਲ ਦੀ ਮੈਨੂੰ ਉਹਨਾਂ ਦੀ ਸਮਝ ਨਹੀਂ ਪੈਂਦੀ। ਇਕ ਸੈਮੀਨਾਰ ਹੋ ਰਿਹਾ ਹੈ ਕੰਵਿਟਰੀ ਵਿਚ, ਉਹਦੇ ਵਿਚ ਉਨ੍ਹਾਂ ਮੇਰਾ ਮਜ਼ਬੂਨ ਰਖਿਆ ਕਿ ਭਈ ਤੂੰ ਇਹ ਗੱਲ ਦੱਸੀਂ ਕਿ ਸਿੱਖ ਧਰਮ ਵਿਚ ਸਿੱਖ ਸੰਸਕ੍ਰਿਤੀ ਦੇ ਲਿਹਾਜ਼ ਨਾਲ ਬੱਚਿਆਂ ਨੂੰ ਮਾਂ-ਬਾਪ ਤੇ ਵੱਡਿਆਂ ਦਾ ਆਦਰ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ। ਮੈਂ ਕਿਹਾ ਬੜਾ ਔਖਾ ਮਜ਼ਬੂਨ ਰਖਿਆ ਜੇ। ਇਥੋਂ ਦਾ ਕੁੜੀ-ਮੁੰਡਾ ਉਹਦੇ ਕੋਲੋਂ ਪਿਉ ਦਾ ਆਦਰ ਲੱਭਦੇ ਹੋ, ਉਹਦੇ ਕੋਲੋ ਮਾਂ ਦਾ ਆਦਰ ਲੱਭਦੇ ਹੋ ? ਹੋਵੇਗਾ ਕੋਈ, ਪਰ ਇਹ ਨਹੀਂ ਕਿ ਬੀਜ ਨਾਸ ਹੈ, ਕੋਈ ਨਾ ਕੋਈ ਹੋਵੇਗਾ ਹੀ। ਜਿਹੜਾ ਹੈ ਉਹਦੀ ਕਦਰ ਕਰਨੀ ਚਾਹੀਦੀ ਹੈ, ਉਹਦੇ ਚਰਨ ਧੋਣੇ ਚਾਹੀਦੇ ਨੇ, ਉਹ ਧੰਨ ਹੈ। ਲੇਕਿਨ ਅਸੀਂ ਇਸ ਗੱਲ ਨੂੰ ਛੱਡ ਹੀ ਬੈਠੇ, ਅਸੀਂ ਇਸ ਗੱਲ ਨੂੰ ਭੁਲਾ ਹੀ ਬੈਠੇ। ਸ੍ਰੀਮਾਨ ਠਾਕੁਰ ਜੀ ਕਦੇ ਪੰਥ ਨੂੰ ਪੰਥ ਨਹੀਂ ਸੀ ਕਹਿੰਦੇ, ਜਿੰਨੀ ਰਚਨਾ ਪੜ੍ਹੋਗੇ ਠਾਕੁਰ ਦੀ, ਉਹ ਕਹਿੰਦੇ ਹੁੰਦੇ ਸਨ, ਪੰਥ ਮਹਾਰਾਜ ! ਉਹਨਾਂ ਦੀ ਰਚਨਾ ਦਾ ਇਕ ਬਚਨ ਹੈ:-

*"ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ।"*

ਉਹ ਪੰਥ ਨੂੰ 'ਪੰਥ ਮਹਾਰਾਜ' ਕਹਿੰਦੇ ਸਨ ਤੇ ਇਹ ਬਚਨ ਜਿਹੜਾ ਮੈਂ ਤੁਹਾਡੇ ਕੰਨੀਂ ਪਾ ਰਿਹਾ ਹਾਂ:-

*"ਕੈਸੇ ਇਹ ਝੰਡੇ ਚੌਂ ਝੂਲੇ ਹੈਂ,*
*ਤੁਮਸੇ ਕੀ ਤੁਮਕੋ ਸੇ ਸ਼ੰਭੂ ਪਾ ਭੋਲਾ।"*

ਜਿਹੜਾ ਰਣਜੀਤ ਨਗਾਰਾ ਵੱਜਿਆ ਹੈ, ਨਗਾਰੇ ਉਤੇ ਜਿਹੜੀ ਚੋਟ ਪਈ ਹੈ, ਉਹਦੇ ਵਿਚੋਂ ਜਿਹੜੀ ਅਵਾਜ਼ ਨਿਕਲੀ ਹੈ, ਉਹਨੂੰ ਸੁਣ ਕੇ ਜਿਹੜਾ ਸ਼ੰਭੂ ਹੈ ਨਾ "ਸ਼ਿਵ ਸ਼ੰਭੂ ! ਢਾਹ ਦੇ ਹਵੇਲੀ, ਲਗਾ ਦੇ ਤੰਬੂ।" ਇਹ ਸ਼ਿਵਜੀ ਹੀ ਸ਼ਿਵਜੀ ਦੀ ਉਪਾਸ ਕਰਦਾ ਹੈ, ਬਦਮਸਤ ਜਿਹੇ ਹੋ ਜਾਂਦੇ ਨੇ ਤੇ ਉਸ ਵੇਲੇ ਅਸੀਸ ਦਿੰਦਾ ਹੈ:-

*"ਸ਼ਿਵ ਸ਼ੰਭੂ ! ਢਾਹ ਦੇ ਹਵੇਲੀ ਲਗਾ ਦੇ ਤੰਬੂ !"*

ਗੁਰੂ ਕੇ ਸਿੱਖਾ, ਤੈਨੂੰ ਵੀ ਇਕ ਨਸ਼ਾ ਦਿੱਤਾ ਹੈ ਵਾਹਿਗੁਰੂ ਨੇ, ਤੈਨੂੰ ਵੀ ਇਕ ਨਸ਼ਾ ਦਿੱਤਾ ਹੈ ਮੇਰੇ ਬਾਪੂ ਨਾਨਕ ਨੇ, ਤੈਨੂੰ ਵੀ ਇਕ ਨਸ਼ਾ ਦਿੱਤਾ ਹੈ ਦਸਵੇਂ ਬਾਪੂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤੇ ਨਸ਼ਾ ਦੇਣ ਦੇ ਨਾਲ ਜ਼ਬਾਨੇ-ਪਾਕ ਵਿਚੋਂ ਅੱਖਰ ਵੀ ਲਿਖ ਕੇ ਨਾਲ ਰੱਖ ਦਿੱਤੇ ਨੇ:-

*"ਕਦੇ ਉਤਰ ਨ ਜਾਏ ਰਾਮ ਰੰਗ ਕਦੇ ਉਤਰ ਨ ਜਾਏ।"*

ਹਲਚੱਲੀ ਮੱਚ ਗਈ ਪੰਥ ਮਹਾਰਾਜ ਵਿਚ, ਜਦੋਂ ਖਬਰ ਸੁਣੀ ਕਿ ਹਰੀ ਸਿੰਘ ਨਲੂਆ ਸ਼ਹੀਦ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਸਾਰੀ ਜ਼ਿੰਦਗੀ ਹੀ ਚੜ੍ਹਦੀਆਂ ਕਲਾਂ ਵਿਚ ਰਿਹਾ, ਲੇਕਿਨ ਜਿਸ ਵੇਲੇ ਇਹ ਖਬਰ ਕੰਨਾਂ ਵਿਚ ਪਹੁੰਚੀ ਨਾ ਹਰੀ ਸਿੰਘ ਨਲੂਆ ਚੜ੍ਹਾਈ ਕਰ ਗਿਆ ਤੇ ਜਮਰੌਦ ਦੇ ਕਿਲ੍ਹੇ ਨੂੰ ਮੈਂ ਕਈ ਵੇਰਾਂ ਆਪਣੀਆਂ ਅੱਖਾਂ ਨਾਲ ਵੇਖਿਆ, ਉਥੇ ਸਰਦਾਰ ਜੀ ਨੇ ਇਕ ਖੂਹ ਲਵਾਇਆ ਸੀ ਤੇ ਇਕ ਸੌ ਤੀਹ ਫੁੱਟ ਜ਼ਮੀਨ ਪੁੱਟਣ ਦੇ ਬਾਅਦ ਪਾਣੀ ਨਿਕਲਿਆ ਸੀ, ਇਕ ਸੌ ਤੀਹ ਫੁੱਟ, ਨਹੀਂ ਗੱਜ਼ ! ਤੇ ਫਿਰ ਜਿਉਂ ਲੱਗੇ ਟੂੰਬਣ, ਖਾਲਸੇ ਟੂੰਬਣ ਜਿਸ ਵੇਲੇ ੧੨੦ ਗਜ਼ ਪਾਣੀ ਹੋ ਗਿਆ ਨਾ ਤੇ ਫੇਰ ਕਹਿਣ ਲੱਗੇ, ਹੁਣ ਠੀਕ ਹੈ, ਹੁਣ ਨਹੀਂ ਮੁਕੇਗਾ ਤੇ ਇਕ ਹਾਊਜ਼ ਬਣਾਇਆ ਹੋਇਆ ਖੂਹ ਦੇ ਲਾਗੇ, ਇਕ ਡੋਰ ਅਜੇ ਤਕ ਜਮਰੌਦ ਦੇ ਕਿਲ੍ਹੇ ਵਿਚ ਮੌਜੂਦ ਹੈ ਪਿਸ਼ੌਰੀ ਵੱਟੇ ਨਾਲ, ਉਹਦੇ ਵਿਚ ਮਣ ਪੱਕਾ ਪਾਣੀ ਪੈਂਦਾ ਹੈ, ਪਿਸ਼ੌਰੀ ਵੱਟੇ ਨਾਲ, ਪਿਸ਼ੌਰ ਦਾ ਸੇਰ ਸਵਾ ਸੇਰ ਦਾ ਸੇਰ, ਅੰਗਰੇਜ਼ ਦੇ ਵੇਲੇ ਹਿੰਦੁਸਤਾਨ ਦਾ ਸੇਰ ਅੱਸੀਆਂ ਦਾ ਸੀ, ਪਰ ਪਿਸ਼ੌਰੀ ਦਾ ਸੇਰ ਪੂਰਾ ਸੌ ਦਾ ਸੀ। ਉਸ ਸੇਰ ਨਾਲ ਇਕ ਮਣ ਪੱਕਾ ਪਾਣੀ ਪੈਂਦਾ, ਉਸ ਡੋਲ ਵਿਚ ਤੇ ਪੰਜਾਹ ਡੋਲ ਪੈਣ ਉਸ ਹਾਊਜ਼ ਵਿਚ ਤਾਂ ਉਹ ਹਾਊਜ਼ ਭਰਦਾ ਹੈ। ਹਰੀ ਸਿੰਘ ਜੀ ਸਵੇਰੇ ਉਠਦੇ ਸਨ, ਆਪ ਕੱਢਦੇ ਸਨ ਪੰਜਾਹ ਡੋਲ ਪੂਰੇ, ਇਕ ਸੌ ਵੀਹ ਗਜ਼ ਡੂੰਘਾ ਪਾਣੀ, ਉਥੋਂ ਪੰਜਾਹ ਡੋਲ ਖਿਚਦੇ ਸਨ, ਮਣ ਸਵਾ ਮਣ ਪਾਣੀ ਪਿਆਉਣ ਵਾਲੇ ਭਰੇ ਹੋਏ ਤੇ ਉਹ ਚੁਬੱਚਾ ਭਰ ਕੇ ਤੇ ਫਿਰ ਸਮਾਨ ਕਰਿਆ ਕਰਦੇ ਸਨ। ਗੌਰ ਫੁਰਮਾਉ ਉਹ ਕਿੰਨੀ ਰਾਤ ਨੂੰ ਉਠਦੇ ਹੋਣਗੇ ! ਕਿੰਨਾ ਉਨ੍ਹਾਂ ਦਾ ਜਿਸਮ ਤਗੜਾ ਹੋਵੇਗਾ, ਪੰਜਾਹ ਡੋਲ ਸਵਾ ਮਣ ਪਾਣੀ ਵਾਲੇ ਇਕ ਸੌ ਵੀਹ ਗਜ਼ ਤੋਂ ਖਿਚਣੇ ਕੋਈ ਮਖੌਲ ਏ। ਇਕ ਵੇਰਾਂ ਪਠਾਣਾਂ ਨੇ ਆਪ ਨੂੰ ਸੱਦਿਆ ਸੀ ਭਈ ਤੁਹਾਡੇ ਦਰਸ਼ਨ ਕਰਨੇ ਨੇ, ਤੁਹਾਡੀ ਜ਼ਿਆਫਤ ਹੈ, ਦਾਹਵਤ ਹੈ, ਇਕੱਲੇ ਚਲੇ ਗਏ ਸਰਦਾਰ ਜੀ ਤੇ ਪਠਾਣਾਂ ਨੇ ਗੋਂਦ ਗੁੰਦੀ ਹੋਈ ਸੀ, ਦੋ ਮੀਲ ਦੇ ਫਾਸਲੇ ਤੇ ਜਮਰੌਦ ਦੇ ਕਿਲ੍ਹੇ ਤੋਂ ਦੋ ਮੀਲ ਦੇ ਫਾਸਲੇ ਤੇ। ਅੱਗੇ-ਅੱਗੇ ਪਠਾਣ ਤੁਰੇ ਜਾਣ, ਨਾਲ ਸਰਦਾਰ ਜੀ ਨੂੰ ਲਈ ਗਏ ਤੇ ਜਿਹੜੇ ਪਿਛਲੇ ਸਨ ਨਾ, ਜਿਨ੍ਹਾਂ ਨੂੰ ਸਿਖਾਇਆ ਹੋਇਆ ਸੀ ਉਹ ਦਰਵਾਜ਼ੇ ਬੰਦ ਕਰਦੇ ਗਏ, ਪੰਜ ਦਰਵਾਜ਼ੇ ਬੰਦ ਕਰ ਦਿੱਤੇ ਗਏ, ਕੁੰਡੇ ਲਾ ਦਿੱਤੇ ਗਏ, ਜੰਦਰੇ ਲਾ ਦਿੱਤੇ ਗਏ ਤੇ ਪੰਜਵੇਂ ਦਰਵਾਜ਼ੇ ਦੇ ਅੰਦਰ

ਸਰਦਾਰ ਹਰੀ ਸਿੰਘ ਜੀ ਬੈਠੇ ਹੋਏ। ਹਰੀ ਸਿੰਘ ਨਲੂਆ ਤੇ ਜਿਹੜਾ ਆਗੂ ਪਠਾਣ ਸੀ ਮੁੱਛਾਂ ਤੇ ਹੱਥ ਫੇਰ ਕੇ, ਦਾਹੜੇ ਤੇ ਹੱਥ ਫੇਰ ਕੇ ਪੁਛਿਆ, ਓ ਹਰੀ ਸਿੰਘਾ ! ਹੁਣ ਤੇਰਾ ਕੌਣ ਹੈ ? ਸਾਡੀ ਗਿਣਤੀ ਹੈ ਪੰਜਤਾਲੀ ! ਤੂੰ ਹੈਂ ਪੰਜਤਾਲੀਆਂ ਵਿਚੋਂ ਇਕ, ਦਰਵਾਜ਼ੇ ਮਕਾਨ ਦੇ ਨੇ ਪੰਜ, ਤੇ ਪੰਜੇ ਦੇ ਪੰਜ ਤਾਲੇ ਲੱਗੇ ਹੋਏ ਨੇ। ਹੁਣ ਕਿਥੇ ਜਾਣਾ ਈ ? ਜਿਸ ਵੇਲੇ ਸਰਦਾਰ ਜੀ ਨੇ ਇਹ ਗੱਲ ਸੁਣੀ ਕਿ ਹੁਣ ਕਿਥੇ ਜਾਣਾ ਈ, ਧਰ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਧਿਆਨ, ਹੋਲਾ-ਮਹੱਲਾ ਮਨਾਉਣ ਵਾਲਾ ਸਿੱਖ ਛੱਡਿਆ ਜੈਕਾਰਾ, ਕੱਢਿਆ ਖੰਡਾ, ਲਿਸ਼ਕਾ ਕੇ ਖੰਡਾ, ਜਿਸ ਵੇਲੇ ਜੈਕਾਰਾ ਛੱਡ ਕੇ ਬਾਹਰ ਨੂੰ ਤੁਰਿਆ ਪਠਾਣਾਂ ਨੇ ਹਮਲਾ ਕੀਤਾ, ਤਲਵਾਰ ਨਾਲ, ਖੰਡੇ ਦੇ ਵਾਰ ਨਾਲ ਪੰਜ ਵੱਢ ਸੁੱਟੇ, ਚਾਲੀ ਜਿਹੜੇ ਸੀ ਨੁਕਰਾਂ ਲੱਭਦੇ ਫਿਰਨ, ਡਰਦੇ ਭਜਦੇ ਫਿਰਨ, ਲੁਕਣ ਨੂੰ ਥਾਂ ਲੱਭਦੇ ਫਿਰਨ, ਸਰਦਾਰ ਜੀ ਬੂਹੇ ਅੱਗੇ ਗਏ ਜੰਪ ਮਾਰਿਆ ਤੇ ਪੈਰ ਨਾਲ ਦਰਵਾਜ਼ੇ ਤੋੜ ਕੇ ਰੱਖ ਦਿੱਤੇ, ਕੜਕਾ ਦਿੱਤੇ ਦਰਵਾਜ਼ੇ, ਪੰਜੇ ਦੇ ਪੰਜੇ ਦਰਵਾਜ਼ੇ ਤੋੜ ਕੇ ਤੇ ਜਿਸ ਵੇਲੇ ਬਾਹਰ ਨਿਕਲੇ ! ਸਹਿਮੇ ਹੋਏ ਪਠਾਣ ਹੱਥ ਜੋੜ ਕੇ ਕਹਿਣ ਲੱਗੇ, ਸਰਦਾਰਾ ! ਚਲੇ ਤੇ ਚਲਿਆ ਹੈਂ, ਪਰ ਖੰਡਾ ਆਪਣੇ ਮਿਆਨ ਵਿਚ ਪਾ ਲੈ, ਤੈਨੂੰ ਅੱਲਾ ਮੀਆਂ ਦਾ ਵਾਸਤਾ ਈ। ਇਸ ਨੂੰ ਨੰਗਾ ਲੈ ਕੇ ਨਾ ਜਾਹ ਤੇ ਸਰਦਾਰ ਸਾਹਿਬ ਜੀ ਮੁਸਕਰਾ ਕੇ ਕਹਿਣ ਲੱਗੇ, ਨਿਕਲਣ ਲੱਗਿਆਂ ਤੇ ਖੰਡਾਂ ਨਿਕਲ ਆਇਆ ਤੇ ਹੁਣ ਇਹ ਬਗੈਰ ਲਹੂ ਦਾ ਤਿਲਕ ਲਿਆਂ ਮੁੜ ਕੇ ਮਿਆਨ ਵਿਚ ਨਹੀਂ ਜਾ ਸਕਦਾ। ਪੰਜਾਂ ਦੀ ਬਲੀ ਦਿੱਤੀ ਹੈ ਬੱਚੂ, ਪੰਜਾਂ ਦੀ ਹੋਰ ਦੇ ਦਿਉ ਤੇ ਖੰਡਾ ਮਿਆਨ ਵਿਚ ਪਾ ਲੈਣੇ ਹਾਂ ! ਸਿੰਘ ਆਏ ਤੇ ਇਹ ਤੇਰਾ ਹੋਲਾ ਸੀ:-

*"ਕੈਸੇ ਇਹ ਝੰਡੇ ਚੌਂ ਚੂਲੇ ਹੈਂ,*
*ਤੁਮਸੇ ਕੀ ਤੁਮਕੋ ਸੇ ਸ਼ੰਭੂ ਪਾ ਭੋਲਾ।"*
*"ਜੈਸੀ ਤੋ ਆਭਾ ਹੈ ਰਾਗੀ ਕੇ ਰਾਗੋਂ ਕੀ,*
*ਤੈਸੇ ਹੀ ਮੀਠੋ ਹੈ ਪਿਆਰੋਂ ਕਾ ਬੋਲਾ।"*

ਇਹ ਠਾਕੁਰ ਜੀ ਦਾ ਬਚਨ ਹੈ, ਜਿਸ ਤਰ੍ਹਾਂ ਰਾਗ ਵੇਲੇ ਨੂੰ ਪਛਾਣ ਕਰਕੇ, ਉਹਦੀਆਂ ਸੁਰਾਂ ਚੁਣ ਕੇ, ਹਿਸਾਬ ਨਾਲ ਲਗਾ ਕੇ ਰਾਗ ਗਾਇਆ ਜਾਏ ਤੇ ਉਹ ਬਰਸਦਾ ਹੈ। ਸੁਣਨ ਵਾਲੇ ਸਰੋਤਿਆਂ ਦੇ ਮਨ ਮੋਹੇ ਜਾਂਦੇ ਨੇ, ਉਹ ਨਾਲ ਹੀ ਝੂਮਣ ਲੱਗ ਪੈਂਦੇ ਨੇ। ਠਾਕੁਰ ਕਹਿੰਦੇ ਨੇ, ਇਸ ਤਰ੍ਹਾਂ ਗੁਰੂ ਕੇ ਸਿੱਖ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਿੱਖ ਦਾ ਬੋਲ ਮਿੱਠਾ ਸੀ, ਜਿਹੜਾ ਇਸ ਦਾ ਬੋਲ ਸੁਣਦਾ ਸੀ, ਉਹ ਮਸਤ ਹੋ ਜਾਂਦਾ ਸੀ:-

*ਜੈਸੀ ਤੋ ਆਭਾ ਹੈ ਰਾਗੀ ਕੇ ਰਾਗੋਂ ਕੀ,*
*ਤੈਸੇ ਹੀ ਮੀਠੋ ਹੈ ਪਿਆਰੋਂ ਕਾ ਬੋਲਾ।*
*ਸਿੰਘੋਂ ਕੀ ਸੂਰਤ ਪੇ ਵਾਰੀ ਹੋ ਘੋਲੀ ਹੋ,*
*ਆਛੇ ਹੈਂ ਹੀਏ ਤੇ ਤਾਲਾ ਹੈ ਖੋਲਾ।"*

ਮੈਂ ਸਿੰਘਾਂ ਦੀ ਸੂਰਤ ਤੋਂ ਸਦਕੇ, ਸਿੰਘਾਂ ਦੀ ਸ਼ਕਲ ਤੋਂ ਵਾਰੀ, ਸਿੰਘਾਂ ਦੀ ਸ਼ਕਲ ਤੋਂ ਕੁਰਬਾਨ, ਚੰਗੇ ਨੇ ਇਹਨਾਂ ਨੇ ਹਿਰਦੇ ਦਾ ਤਾਲਾ ਖੋਲ੍ਹ ਦਿੱਤਾ ਹੋਇਆ ਹੈ, ਇਹਨਾਂ ਅੰਦਰ ਛੱਲ ਹੈ ਨਹੀਂ, ਕਪਟ ਹੈ ਨਹੀਂ, ਫਰੇਬ ਹੈ ਨਹੀਂ, ਇਹ ਅੰਦਰੋਂ-ਬਾਹਰੋਂ ਇਕੋ ਜਿਹੇ ਰੂਪ ਦੇ ਹੈ ਨੇ। ਕਦੇ ਇਹ ਕਿਸੇ ਨੂੰ ਭਰਾ ਬਣਾ ਕੇ ਮਾਰਦੇ ਨਹੀਂ, ਕਦੇ ਕਿਸੇ ਨੂੰ ਭਾਈਵਾਲ ਬਣਾ ਕੇ ਲੁੱਟਦੇ ਨਹੀਂ, ਇਹ ਕਦੇ ਕਿਸੇ ਨਾਲ ਵਿਸ਼ਵਾਸਘਾਤ ਕਰਕੇ ਉਹਦੇ ਪ੍ਰਾਣ ਨਹੀਂ ਲੈਂਦੇ ਤੇ ਤੁਹਾਨੂੰ ਅਤੇ ਮੈਨੂੰ ਨਾਲ ਹੀ ਉਪਦੇਸ਼ ਕਰਦੇ ਨੇ:-

*"ਕੈਸੇ ਇਹ ਝੰਡੇ ਚੋਂ ਝੂਲੇ ਹੈਂ,*
*ਝੁਮਸੇ ਕੀ ਝੁਮਕੋ ਸੇ ਸ਼ੰਭੂ ਪਾ ਭੋਲਾ।*
*ਜੈਸੀ ਤੋ ਆਭਾ ਹੈ ਰਾਗੀ ਕੇ ਰਾਗੋਂ ਕੀ*
*ਤੈਸੇ ਹੀ ਮੀਠੋ ਹੈ ਪਿਆਰੋਂ ਕਾ ਬੋਲਾ।*
*ਸਿੰਘੋਂ ਕੀ ਸੂਰਤ ਪੇ ਵਾਰੀ ਹੋ ਘੋਲੀ ਹੋ,*
*ਆਛੇ ਹੈਂ ਹੀਏ ਤੇ ਤਾਲਾ ਹੈ ਖੋਲਾ।*
*ਨੇਮੀ ਹੈਂ, ਪ੍ਰੇਮੀ ਹੈਂ, ਬੰਕੇ ਹੈਂ, ਜੋਧੇ ਹੈਂ,*
*ਯਾਹੀ ਤਾਂ ਪਿਆਰੇ ਯੂੰ ਖੇਡੀਏ ਹੈਂ ਹੋਲਾ।"*

ਪਿਆਰਿਓ ਸਿੱਖੋ, ਨੇਮੀ, ਪ੍ਰੇਮੀ ਸਿੱਖੋ, ਅੱਜ ਦਿਨ ਦੇ ਵਾਸਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤੁਹਾਨੂੰ ਹੋਕਾ ਦੇ ਕੇ ਆਖਿਆ ਸੀ:-

*"ਖੇਡਣਗੇ ਸਾਧਾਰੀ ਹੋਲਾ ਖੇਡਣਗੇ ਸਾਧਾਰੀ।"*

ਇਹ ਕੇਸਾਧਾਰੀਆਂ ਦਾ ਇਕ ਨਿਰਾਲਾ ਜਿਹਾ ਹੋਲਾ ਸੀ, ਨਿਰਾਲਾ ਜਿਹਾ ਤਿਉਹਾਰ ਸੀ, ਇਸ ਅੱਜ ਦੇ ਦਿਨ ਕੀ ਕਰਦੇ ਨੇ ਸਿੰਘ ਉਥੇ ? ਇਕ ਤਾਂ ਜਾ ਕੇ ਵੱਡੇ ਸਾਰੇ ਬੂਜੇ ਨੂੰ ਗੱਡ ਦਿੰਦੇ ਨੇ ਕਿ ਇਹ ਹੈ ਔਰੰਗਜ਼ੇਬ ਤੇ ਜਲੂਸ ਨਿਕਲਦਾ ਬੜਾ ਭਾਰਾ, ਗਤਕੇ-ਬਾਜ਼ੀ ਹੁੰਦੀ ਹੈ, ਤੀਰ-ਅੰਦਾਜ਼ੀ ਹੁੰਦੀ ਹੈ, ਚੱਕਰ ਚਲਦੇ ਨੇ, ਗੁਰੂ ਕੇ ਸਿੰਘ ਆਪਣੇ-ਆਪਣੇ ਜੌਹਰ ਵਖਾਲਦੇ ਨੇ, ਜਿਸ ਵੇਲੇ ਉਥੇ ਜਾਂਦੇ ਨਾ ਇਹ ਬੂਜਾ ਜਿਹਾ ਬੱਝਾ ਹੁੰਦਾ ਕਿ ਇਹ ਔਰੰਗਜ਼ੇਬ ਹੈ, ਫੇਰ ਨੀ ਇਕ ਦੂਜੇ ਦੀ ਪ੍ਰਵਾਹ ਕਰਦੇ, ਕਹਿੰਦੇ ਲੁੱਟ ਲਉ ਤੁਰੱਕੜਾ, ਮਾਰ ਲਉ ਔਰੰਗੜਾ ਉਸ ਬੂਜੇ ਦਾ ਤੀਲਾ-ਤੀਲਾ ਕੱਢ ਸੁੱਟ ਦਿਉ। ਉਸ ਬੂਜੇ ਦਾ ਕੱਖ-ਕੱਖ ਉਡਾ ਦਿੰਦੇ ਨੇ, ਉਹਦਾ ਖੁਰਾ-ਖੋਜ ਮਿਟਾ ਕੇ ਰੱਖ ਦਿੰਦੇ ਨੇ। ਤੁਹਾਡੇ ਲਾਗੇ ਸਮਾਨਾ, ਪਟਿਆਲੇ ਦੇ ਲਾਗੇ ਸਮਾਨਾ, ਜਲਾਲੂਦੀਨ ਜਿਸ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੱਚੇ ਪਾਤਿਸ਼ਾਹ ਨੂੰ ਆਪਣੇ ਨਿਰਦਈ ਹੱਥ ਵਿਚ ਤਲਵਾਰ ਲੈ ਕੇ ਸਰਕਾਰ ਦੇ ਸਿਰ ਨੂੰ ਕਲਮ ਕੀਤਾ ਸੀ, ਉਹ ਜਲਾਲੂਦੀਨ ਸਮਾਨੇ ਦਾ ਸੀ, ਸ਼ਿਛਾਲ ਬੇਗ ਤੇ ਬਿਛਾਲ ਬੇਗ ਇਹ ਦੋ ਉਹ ਜਲਾਦ ਨੇ, ਜਿਨ੍ਹਾਂ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਂਹਾਂ ਵਿਚ ਚੁਣਿਆ ਸੀ, ਇਹ ਵੀ ਉਸੇ ਪਿੰਡ ਸਮਾਨੇ ਦੇ ਸੀ। ਸ਼ਿਛਾਲ ਬੇਗ ਤੇ ਖਿਛਾਲ ਬੇਗ ਇਹ ਵੀ ਸਮਾਨੇ ਦੇ ਹੀ

ਸਨ, ਜਦੋਂ ਬਾਬਾ ਬੰਦਾ ਬਹਾਦਰ ਨੇ ਹੋਲਾ ਖੇਡਿਆ, ਸਰਹਿੰਦ ਤੇ ਚੜ੍ਹਾਈ ਕੀਤੀ ਹੈ, ਇੱਟ ਨਾਲ ਇੱਟ ਖੜਕਾਉਣੀ ਹੈ, ਖਾਲਸੇ ਦਾ ਕਰਮ ਤੇ ਗੁਰੂ ਕਾ ਹੁਕਮ ਹੈ। ਸਭ ਤੋਂ ਪਹਿਲਾਂ ਸਮਾਨੇ ਉਤੇ ਚੜ੍ਹਾਈ ਕੀਤੀ ਸੀ, ਇਸ ਪਿੰਡ ਦਾ ਨਹੀਂ ਕੁਝ ਰਹਿਣ ਦੇਣਾ। ਇਸ ਪਿੰਡ ਦੀ ਮਿੱਟੀ ਬੜੀ ਭੈੜੀ ਹੈ, ਇਹਨੇ ਜਲਾਦ ਪੈਦਾ ਕੀਤੇ ਨੇ, ਇਹਨੇ ਨਿਰਦਈ ਪੈਦਾ ਕੀਤੇ ਨੇ, ਇਹਨੇ ਹਤਿਆਰੇ ਬੁੱਚੜ ਪੈਦਾ ਕੀਤੇ ਨੇ, ਇਹ ਬੇਈਮਾਨਾਂ ਦੀ ਨਗਰੀ ਹੈ। ਗੁਰੂ ਕੇ ਸਿੱਖ ਹੋਲਾ ਖੇਡਦੇ ਨੇ, ਮੈਂ ਰਾਵਲਪਿੰਡੀ ਬਹੁਤ ਆਉਂਦਾ ਜਾਂਦਾ ਸਾਂ, ਤੇ ਉਥੇ ਇਕ ਨਿਹੰਗ, ਉਹਦਾ ਮੁਸਲਮਾਨ ਬਾਊ ਨਾਲ ਬੜਾ ਸਬੰਧ ਸੀ, ਐਤਵਾਰ ਦੇ ਐਤਵਾਰ ਦੋਵਾਂ ਇਕੱਠਿਆਂ ਹੋਣਾ ਤੇ ਦੋ-ਦੋ ਘੰਟੇ ਰੱਬ ਦੀਆਂ ਗੱਲਾਂ ਕਰਦੇ ਰਹਿਣਾ, ਉਹ ਨਿਹੰਗ ਸਿਆਣਾ ਬੜਾ, ਫਾਰਸੀ ਬੜੀ ਜਾਣਦਾ ਸੀ। ਦੋ-ਦੋ ਘੰਟੇ ਗੱਲਾਂ ਕਰਨੀਆਂ, ਆਨੰਦ ਬੜਾ ਲੁੱਟਣਾ, ਬੜੇ ਖੁਸ਼ ਹੋਣਾ ਤੇ ਜਿਸ ਵੇਲੇ ਤੁਰਨ ਲਗਣਾ ਨਾ। ਸਮਾਪਤ ਹੋ ਜਾਣੀ ਬੈਠਕ ਵਿਚ, ਫੇਰ ਉਸ ਮੁਸਲਮਾਨ ਨੇ ਆਖਣਾ, ਨਿਹੰਗ ਸਿੰਘ ਜੀ ਫੇਰ ਗੁਹਾਟਾ, ਕੋਈ ਘਿਉ, ਕੋਈ ਦਾਲ ਲੈ ਜਾਉ, ਤੁਸੀਂ ਲੰਗਰ ਤਿਆਰ ਕਰਨਾ। ਉਸੇ ਵੇਲੇ ਜੈਕਾਰਾ ਛੱਡ ਕੇ ਬੀਰ-ਰਸ ਹੈ ਜਿਹੜਾ ਉਛਲਿਆ, ਕਹਿੰਦਾ, "ਓਏ! ਖਾਲਸਾ ਕੋਈ ਮੰਗਤਾ ਏ! ਕੀ ਸਮਝਿਆ ਈ ਖਾਲਸੇ ਨੂੰ ਓਏ! ਤੇਰਾ ਅਰਥੀਆ ਖਾਲਸਾ। ਉਹਨੇ ਵਿਚਾਰੇ ਨੇ ਡਰਦੇ-ਡਰਦੇ ਘਿਉ, ਲੱਕੜੀਆਂ, ਦੁੱਧ, ਆਟਾ, ਦਾਲ ਉਥੇ ਰੱਖ ਦੇਣੀਆਂ ਤੇ ਨਿਹੰਗ ਸਿੰਘ ਨੇ ਜੈਕਾਰੇ ਛੱਡਦੇ-ਛੱਡਦੇ ਆਉਣਾ। ਹੋਲਾ-ਮਹੱਲਾ ਖੇਡਦਿਆਂ ਆਉਣਾ, ਪੈਂਤੜੇ ਬਦਲਦਿਆਂ ਆਉਣਾ ਤੇ ਮੈਂ ਤੁਹਾਨੂੰ ਇਕ ਵੇਰਾਂ ਬਚਨ ਸੁਣਾਇਆ ਸੀ, ਗੁਰੂ ਕਾ ਸਿੰਘ ਜਿਹੜਾ ਉਹਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬੜਾ ਕੁਝ ਦਿੱਤਾ ਤੇ ਨਾਲੇ ਨਿਹੰਗ ਜੈਕਾਰੇ ਛੱਡਣੇ, ਕਿਰਪਾਨ ਚਲਾਉਣੀ, ਨਾਲੇ ਪੈਂਤੜੇ ਬਦਲਣੇ, ਨਾਲੇ ਦਸਵੇਂ ਬਾਪੂ ਦੀ ਬਾਣੀ ਪੜ੍ਹਨੀ, ਨਾਲੇ ਨਾਮ, ਨਾਲੇ ਸਿਮਰਨ, ਨਾਲੇ ਗਤਕਾ, ਨਾਲੇ ਜਾਪ ਹੋ ਰਿਹਾ ਹੈ। ਇਹ ਬਾਣੀ ਗਿਆਨ ਭਰਪੂਰ ਹੈ। ਬਾਣੀ ਪੜ੍ਹਦੇ ਆਉਣਾ, ਪੈਂਤੜੇ ਬਦਲਦੇ ਆਉਣਾ ਤੇ ਆਪਣੇ ਸੋਟੇ ਨਾਲ ਆਟੇ ਵਾਲੇ ਭਾਂਡੇ ਨੂੰ ਠੋਕਰ ਮਾਰਨੀ, ਇਕ ਠੋਕਰ ਮਾਰਨੀ ਘਿਉ ਵਾਲੇ ਭਾਂਡੇ ਨੂੰ, ਲੁਟ ਲੈ ਤੁਰਕੜਾ, ਸਾਰੀਆਂ ਚੀਜ਼ਾਂ ਘਿਉ, ਆਟਾ, ਦਾਲਾਂ ਇਕੱਠਾ ਕਰਕੇ ਆਪਣੇ ਇਕ ਰੁਮਾਲੇ ਵਿਚ ਪਾ ਕੇ, ਗੰਢ ਦੇ ਕੇ ਜਿਉਂ ਭੱਜਣਾ ਰੁਕਣਾ ਨਹੀਂ ਤੇ ਆਖਣਾ ਲੁੱਟ ਲਿਆ ਤੁਰਕੜਾ, ਮਾਰ ਲਿਆ ਤੁਰਕੜਾ। ਅਗਲੇ ਐਤਵਾਰ ਆਉਣਾ ਤੇ ਬਾਊ ਨੇ ਪੁਛ ਲਿਆ, ਪਿਛਲੇ ਐਤਵਾਰ ਕੀ ਕੀਤਾ ਸੀ! ਤੇ ਕਹਿਣ ਲੱਗਾ, "ਬਾਊ ਜੀ ਤੈਨੂੰ ਪਤਾ ਤੇ ਹੈ ਹੀ, ਹੈ ਕੋਈ ਨਹੀਂ, ਇਹ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਲਾਡਲੇ ਨੇ, ਤੇਰੇ ਨਾਲ ਰੱਬ ਦੀਆਂ ਗੱਲਾਂ ਕਰਨ ਆ ਜਾਣੇ ਹਾਂ, ਤੂੰ ਵੀ ਸਾਹਮਣੇ ਆਖ ਕੇ ਵੇਖ ਲੈਂ, ਰੱਬ ਫਿਰ ਨਰਾਜ਼ ਹੋ ਜਾਂਦਾ ਹੈ। ਮੈਦਾਨੇ-ਜੰਗ ਵਿਚ ਪਹਿਲਾਂ ਤੇਰੇ ਨਾਲ ਨਜਿਠਣਾ ਭਈ ਤੂੰ ਕੀ ਹੈਂ ਤੇ ਕਲਗੀ ਵਾਲਾ ਕੀ ਹੈ ? ਇਹ ਵੇਖਣਾ ਅਸਾਂ, ਇਹ ਉਹਦੀ ਦਾਤ ਹੈ, ਇਸ ਨੂੰ ਭੁਲਾਇਆ ਨਹੀਂ ਜਾ ਸਕਦਾ। ਅੱਜ ਦਾ ਹੋਲੇ-ਮਹੱਲੇ ਦਾ

ਦਿਨ ਹੈ। ਇਸ ਦਿਨ ਵਿਚ ਕੀ ਕਰਨਾ ਅਸਾਂ, ਸਾਹਿਬ ਸੱਚੇ ਪਾਤਿਸ਼ਾਹ ਕਹਿੰਦੇ ਨੇ:-

*"ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥*
*ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥"*

ਚੇਤ ਦੇ ਮਹੀਨੇ ਵਿਚ ਜਿਨ੍ਹਾਂ ਰਾਵਿਆ, ਸਿਮਰਿਆ, ਅਰਾਧਿਆ ਸਤਿਨਾਮ-ਵਾਹਿਗੁਰੂ ਉਹਨਾਂ ਨੂੰ ਹੀ ਭਾਗ ਲੱਗੇ। ਉਹਨਾਂ ਨੂੰ ਵਾਹਿਗੁਰੂ ਨੇ ਇੰਨੇ ਭਾਗ ਲਾ ਦਿੱਤੇ ਕਿ ਕੋਈ ਕਮਜ਼ੋਰੀ, ਕੋਈ ਘਾਟਾ ਨਹੀਂ ਆਉਣ ਦਿੱਤਾ। ਇਹੋ ਜਿਹਾ ਹਰੀ-ਪ੍ਰਮਾਤਮਾ ਪ੍ਰਭੂ ਹੈ, ਚੇਤ ਦੇ ਮਹੀਨੇ ਵਿਚ ਉਹਦੇ ਦਰਸ਼ਨਾਂ ਨੂੰ ਮਨ ਲੋਚਦਾ ਹੈ, ਮੇਰੇ ਮਨ ਨੂੰ ਉਹਦੇ ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ।

*"ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥"*

ਚੇਤ ਦੇ ਮਹੀਨੇ ਜਿਹੜਾ ਮੈਨੂੰ ਮਿਲਾ ਦੇਵੇ ਸਤਿਨਾਮ-ਵਾਹਿਗੁਰੂ ਨਾਲ, ਮੈਂ ਉਹਦੇ ਚਰਨੀਂ ਲੱਗ ਜਾਵਾਂ, ਮੈਂ ਉਹਦੇ ਮੱਥਾ ਟੇਕਾਂ, ਉਹਨੂੰ ਨਮਸ਼ਕਾਰ ਕਰਾਂ, ਜਿਹੜਾ ਮੈਨੂੰ ਪ੍ਰਭੂ ਨਾਲ ਮਿਲਾ ਦੇਵੇ।

*"ਧੰਨ ਮਾਇਆ ਸੰਪਤ ਜਿਸ ਦੇਹੁ ਜਿੰਨਾਂ ਹਰਿ ਮੀਤ ਮਿਲਾਇਆ।"*

ਸਭ ਕੁਝ ਮੈਂ ਉਹਨੂੰ ਅਰਪਨ ਕਰ ਦੇਵਾਂ, ਜਿਹੜਾ ਮੈਨੂੰ ਮਿਲਾ ਦੇਵੇ ਸਤਿਨਾਮ ਵਾਹਿਗੁਰੂ ਨਾਲ।

*"ਕੋਈ ਆਨ ਮਿਲਾਵੇ ਜੀ ਮੈਂ ਤਨ ਮਨ ਵਾਰ ਦਿਆਂ।"*

ਜਿਹੜਾ ਮੈਨੂੰ ਵਾਹਿਗੁਰੂ ਨਾਲ ਮਿਲਾ ਦੇਵੇ, ਮੈਂ ਉਸ ਤੇ ਆਪਣਾ ਤਨ ਮਨ ਵਾਰ ਦਿਆਂ। ਆਖਿਆ ਜਿਹੜਾ ਮੈਨੂੰ ਪ੍ਰਭੂ ਨਾਲ ਮਿਲਾ ਦੇਵੇ ਉਸ ਤੋਂ ਮੈਂ ਕੁਰਬਾਨ ਜਾਵਾਂ। ਆਖਿਰ ਵਿਚ ਮਾਨ ਸਿੰਘ ਝੌਰ ਜੀ ਦੱਸਦੇ ਨੇ ਕਿ ਵਾਹਿਗੁਰੂ ਕਰੇ ਕਾਕੀਓ, ਬੱਚੀਓ ਤੁਹਾਡਾ ਮਨਾਇਆ ਹੋਇਆ ਹੋਲਾ-ਮਹੱਲਾ ਸਫਲ ਹੋ ਜਾਏ, ਤੁਹਾਡੀ ਸੰਗਰਾਂਦ ਸਫਲੀ ਹੋ ਜਾਏ, ਇਹ ਸਾਰੇ ਸੁਣੇ ਹੋਏ ਵਿਚਾਰ ਤੁਹਾਡੇ ਅੰਦਰ ਵੱਸਣ, ਇਥੇ ਆ ਕੇ ਕੀਤਾ ਹੋਇਆ ਤੱਪ ਲੇਖੇ ਲੱਗ ਜਾਵੇ। ਸੋ ਮੈਂ ਸਾਰੇ ਗੁਰਮੁਖਾਂ ਅੱਗੇ ਬੇਨਤੀ ਕਰਾਂਗਾ ਕਿ ਗੁਰੂ ਵਾਲੇ ਬਣੋ ਤੇ ਗੁਰਮਤਿ ਨੂੰ ਸਮਝੋ।



# ਨਾਨਕ-ਨਿਰੰਕਾਰੀ

ਗੁਰੂ ਕੀ ਪਰਮ ਸਤਿਕਾਰਯੋਗ ਸਾਜੀ-ਨਿਵਾਜੀ, ਗੁਰੂ ਕਾ ਰੂਪ-ਸਰੂਪ ਸਾਧ ਸੰਗਤ ਜੀ, ਇਸ ਵਿਚ ਮਰਦਾਨੇ ਦਾ ਨਾਨਕ-ਨਿਰੰਕਾਰੀ ਪ੍ਰਤੀ ਵਿਛੋੜੇ ਦਾ ਜ਼ਿਕਰ ਕੀਤਾ ਹੈ। ਸੰਗਤਾਂ ਕਾਫੀ ਬੇਅੰਤ ਸਨ ਤੇ ਮਰਦਾਨਾ ਇਕੱਲਾ ਸੀ, ਮਰਦਾਨੇ ਦਾ ਸਾਥੀ ਨਾਲ ਹੈ ਨਹੀਂ ਸੀ। ਮਰਦਾਨੇ ਦਾ ਸੰਗੀ ਨਾਲ ਕੋਈ ਨਹੀਂ ਸੀ ਤੇ ਮਰਦਾਨੇ ਦਾ ਸਿਰ ਝੁਕਿਆ ਪਿਆ ਸੀ, ਤ੍ਰਿਪਤਾ ਦੌੜ ਕੇ ਮਰਦਾਨੇ ਕੋਲ ਚਲੀ ਗਈ ਤੇ ਕਹਿਣ ਲੱਗੀ, "ਮਰਦਾਨਿਆਂ! ਵੇ ਮਰਦਾਨਿਆਂ, ਵੇ ਤੇਰੇ ਚਿਹਰੇ ਤੇ ਉਦਾਸੀ, ਵੇ ਮਰਦਾਨਿਆਂ ਤੇਰੀ ਜ਼ਬਾਨ ਨੂੰ ਤਾਲਾ, ਵੇ ਤੂੰ ਬੁੱਤ ਬਣ ਕੇ ਖਲੋਤਾ ਹੋਇਆ ਹੈਂ ਤੇ ਮੈਨੂੰ ਇਉਂ ਪ੍ਰਤੀਤ ਹੁੰਦਾ ਹੈ, ਮੇਰੇ ਨਾਨਕ ਦੇ ਉਤੇ ਕੋਈ ਰੱਬੀ ਭਾਣਾ ਵਰਤ ਗਿਆ ਹੈ। ਮਰਦਾਨਿਆਂ! ਮੈਨੂੰ ਛੇਤੀ ਨਾਲ ਦੱਸ ਕਿਥੇ ਛੱਡ ਆਇਆ ਹੈਂ ਉਹਨੂੰ ? ਕਿਹੜੇ ਦੇਸ਼ ਵਿਚ ਛੱਡ ਆਇਆ ਹੈਂ ਉਹਨੂੰ ? ਕਿਉਂ ਤੇਰੇ ਨਾਲ ਨਹੀਂ ਆਇਆ, ਤੂੰ ਕਿਉਂ ਨਹੀਂ ਲਿਆਂਦਾ ਮਰਦਾਨਿਆਂ! ਮੈਨੂੰ ਇਕ ਵੇਰਾਂ ਬੋਲ ਕੇ ਤੇ ਦੱਸ ਕਿ ਵਰਤੀ ਕੀ, ਹੋਇਆ ਕੀ! ਤੈਨੂੰ ਜੁਦਾਈਆਂ ਕਿਵੇਂ ਵਿਆਪੀਆਂ, ਤੈਨੂੰ ਇਹ ਵਿਛੋੜੇ ਕਿਵੇਂ ਵਿਆਪੇ। ਮਰਦਾਨਿਆਂ, ਤੂੰ ਕਿਵੇਂ ਸਹਿ ਗਿਆ! ਤੂੰ ਕਿਵੇਂ ਇਹ ਜੁਦਾਈ ਦਾ ਸੱਲ ਬਰਦਾਸ਼ਤ ਕਰ ਗਇਉਂ ? ਮਾਂ ਕੁਝ ਆਖਦੀ ਗਈ, ਮਰਦਾਨਾ ਸੁਣਦਾ ਗਿਆ, ਲੱਤਾਂ ਕੰਬਦੀਆਂ ਰਹੀਆਂ, ਪਰ ਸਰਕਾਰ ਦਾ ਹੁਕਮ ਸੀ, ਮਰਦਾਨਾ ਜ਼ਬਾਨੋਂ ਨਾ ਬੋਲਿਆ, ਮਹਿਤਾ ਕਾਲੂ ਚੰਦ ਆ ਗਿਆ, ਮਰਦਾਨਿਆਂ! ਮੈਂ ਮੋਹ-ਮਾਇਆ ਦਾ ਮਾਰਿਆ ਹੋਇਆ ਸਮਝ ਨਾ ਸਕਿਆ ਨਾਨਕ ਕੀ ਚੀਜ਼ ਹੈ ? ਤੁਲਸਾਂ ਦਾਸੀ ਨੂੰ ਤੇ ਪਤਾ ਲਗ ਗਿਆ ਕਿ ਨਾਨਕ-ਨਿਰੰਕਾਰੀ ਕੀ ਚੀਜ਼ ਹੈ ? ਮਰਦਾਨਿਆਂ! ਨਾਨਕੀ ਨੂੰ ਤੇ ਸਮਝ ਪੈ ਗਈ ਨਾਨਕ ਕੀ ਚੀਜ਼ ਹੈ। ਮਰਦਾਨਿਆਂ! ਨਾਨਕ-ਨਿਰੰਕਾਰੀ ਦੀ ਮਾਤਾ ਨੂੰ ਅਨੁਭਵ ਹੋ ਗਿਆ ਕਿ ਮੇਰਾ ਪੁੱਤਰ ਕਿਹੜੇ ਮੰਡਲਾਂ ਦਾ ਮਾਲਿਕ ਹੈ, ਪਰ ਮਰਦਾਨਿਆਂ ਮੈਂ ਨਾ ਸਮਝਿਆ। ਮੈਨੂੰ ਨਾ ਪਤਾ ਲੱਗਾ ਕਿ ਮੈਂ ਮੋਹ-ਮਾਇਆ ਦੀ ਦੁਨੀਆਂ ਵਿਚ ਰਹਿ ਕੇ, ਮੋਹ-ਮਾਇਆ ਦਾ ਪੁਜਾਰੀ ਬਣ ਕੇ ਮੈਂ ਇਨਸਾਨੀ ਜਾਮੇ ਵਿਚ ਹੋ ਕੇ ਰੱਬ ਦੇ ਮੂੰਹ ਤੇ ਚਪੇੜਾਂ ਮਾਰ ਦਿੱਤੀਆਂ। ਮਰਦਾਨਿਆਂ! ਮੈਨੂੰ ਦੱਸ, ਜੇ ਕਿਤੇ ਪਤਾ ਦੱਸੇਂ ਮੈਂ ਉਥੇ ਉੱਡ ਕੇ ਜਾਵਾਂ, ਪਿਤਾ ਵਾਲਾ ਰਿਸ਼ਤਾ ਭੁਲਾ ਕੇ ਮੈਂ ਉਹਦੇ ਚਰਨਾਂ ਉਤੇ ਢਹਿ ਕੇ ਆਖਾਂ, "ਮੈਨੂੰ ਮਾਫ ਕਰ ਦੇ, ਮੈਂ ਤੈਨੂੰ ਸਮਝ ਨਹੀਂ ਸਕਿਆ।" ਕੁਝ ਆਖੀ ਗਿਆ ਮਹਿਤਾ ਕਾਲੂ ਤੇ ਸੁਣੀ ਗਈ ਸੰਗਤ, ਸੁਣੀ ਗਈ ਤ੍ਰਿਪਤਾ, ਸੁਣੀ ਗਿਆ ਮਰਦਾਨਾ ਤੇ ਮਰਦਾਨੇ ਦੀ ਘਰ ਵਾਲੀ, ਪਰ ਮਰਦਾਨਾ ਬੋਲਿਆ ਨਹੀਂ ਤੇ ਤੁਰ ਪਿਆ, ਨਾਲ ਤ੍ਰਿਪਤਾ, ਨਾਲ ਮਹਿਤਾ ਕਾਲੂ ਚੰਦ, ਮਰਦਾਨੇ ਦੀ

ਘਰ ਵਾਲੀ ਤੇ ਬੇਅੰਤ ਸੰਗਤਾਂ ਤੇ ਉਹ ਜਿਹੜੇ ਕਮਰੇ ਵਿਚ ਬੁੱਢਾ ਜਿਹਾ ਬੈਠਾ ਹੈ, ਚਿੱਟੀ ਦਾੜ੍ਹੀ, ਚਿਟੀਆਂ ਮੁੱਛਾਂ, ਚਿੱਟੇ ਕੇਸ, ਚਿੱਟੇ ਕਪੜੇ, ਚਿੱਟਾ ਚਾਦਰਾ ਪਲੰਘ ਤੇ ਵਿਛਿਆ, ਚਲੇ ਗਏ ਉਧਰ। ਜਿਸ ਵੇਲੇ ਬਹੁਤੀਆਂ ਸੰਗਤਾਂ ਦੇ ਆਉਣ ਦਾ ਖੜਾਕ ਸੁਣਿਆ, ਬਚਨ-ਬਿਲਾਸ ਸੁਣੇ, ਅਵਾਜ਼ ਕੰਨਾਂ ਤੱਕ ਪਹੁੰਚੀ ਤੇ ਬੁੱਢੜੇ ਦੀਆਂ ਬੁੱਢੀਆਂ ਬਾਹਾਂ ਲੰਮੀਆਂ ਹੋਕੇ ਜ਼ਬਾਨੋਂ ਬਦੋ-ਬਦੀ ਨਿਕਲ ਗਿਆ, ਆ ਗਿਆ ਮੇਰਾ ਮੁਰਸ਼ਦ! ਲੋਕੋ ਆ ਗਿਆ ਮੈਨੂੰ ਖੁਦਾ ਦੇ ਲੜ ਲਾਉਣ ਵਾਲਾ ਖੁਦਾ ਦਾ ਸੱਚਾ ਪੈਗੰਬਰ। ਕਰੋ ਦੀਦਾਰ, ਹੋ ਜਾਉ ਨਿਹਾਲ! ਰਾਏ ਬੁਲਾਰ ਨੇ ਜਿਸ ਵੇਲੇ ਦੋਹਾਂ ਪੋਟਿਆਂ ਨਾਲ ਫੜ ਕੇ, ਦੋਹਾਂ ਅੱਖਾਂ ਦੇ ਭਰਵੱਟੇ ਉਤਾਂਹ ਕਰਕੇ ਡੇਲੇ ਆਪਣੇ ਨੰਗੇ ਕੀਤੇ, ਧੀਰੀ ਆਪਣੀ ਨੰਗੀ ਕੀਤੀ, ਧਿਆਨ ਮਾਰਿਆ ਤੇ ਸੰਗਤਾਂ ਬੇਅੰਤ ਸਨ, ਤ੍ਰਿਪਤਾ ਹੈਗੀ ਸੀ, ਮਹਿਤਾ ਕਾਲੂ ਚੰਦ ਹੈਗਾ ਸੀ, ਮਰਦਾਨਾ ਸੀ, ਪਰ ਮਰਦਾਨੇ ਦਾ ਸਾਥੀ ਨਾਨਕ ਹੈ ਨਹੀਂ ਸੀ। ਰਾਏ ਬੁਲਾਰ ਨੇ ਹੌਕਾ ਜਿਹਾ ਮਾਰ ਕੇ ਆਖਿਆ, ਮਰਦਾਨਿਆਂ! ਤੂੰ ਉਦਾਸ ਬੜਾ ਹੈਂ, ਤੂੰ ਚਿੰਤਾ ਵਿਚ ਬੜਾ ਏਂ, ਗਮਾਂ ਦੇ ਬੱਦਲ ਤੇਰੇ ਤੇ ਛਾਏ ਹੋਏ ਨੇ, ਕਿਤੇ ਨਾਨਕ-ਨਿਰੰਕਾਰੀ ਦਾ ਤੈਨੂੰ ਹਮੇਸ਼ਾਂ ਵਾਸਤੇ ਵਿਛੋੜਾ ਤੇ ਨਹੀਂ ਹੋ ਗਿਆ! ਉਹ ਸਦਾ ਵਾਸਤੇ ਤੇ ਨਹੀਂ ਤੇਰੇ ਤੋਂ ਵਿਛੜ ਗਿਆ। ਉਹ ਹਮੇਸ਼ਾਂ ਵਾਸਤੇ ਤੇ ਨਹੀਂ ਤੈਨੂੰ ਜਵਾਬ ਦੇ ਗਿਆ? ਮਰਦਾਨਿਆਂ! ਕੁਝ ਬੋਲ ਤੇ ਸਹੀ ਨਾ, ਕੁਝ ਦੱਸ ਤੇ ਸਹੀ ਨਾ! ਕਿਉਂ ਆਪਣੀ ਜ਼ਬਾਨ ਨੂੰ ਤਾਲਾ ਲਾ ਬੈਠਾ ਹੈਂ। ਮਰਦਾਨੇ ਦੇ ਨੇਤਰ ਬਰਸ ਰਹੇ ਸਨ, ਜਿਉਂ-ਜਿਉਂ ਅੱਥਰੂ ਗਿਰਦੇ ਸਨ, ਰਾਏ ਬੁਲਾਰ ਦਾ ਸ਼ੱਕ ਵੱਧਦਾ ਜਾ ਰਿਹਾ ਸੀ, ਕਿ ਨਾਨਕ-ਨਿਰੰਕਾਰੀ ਉਤੇ ਕੋਈ ਅੱਲ੍ਹਾ ਮੀਆਂ ਦੀ ਬਿਜਲੀ ਚਮਕ ਪਈ, ਨਾਨਕ-ਨਿਰੰਕਾਰੀ ਸਦਾ ਵਾਸਤੇ ਜਹਾਨ ਛੱਡ ਗਏ, ਤਾਂ ਹੀ ਤੇ ਮਰਦਾਨਾ ਚੁੱਪ ਹੈ ਨਾ। ਮਰਦਾਨਿਆਂ, ਜੇ ਤੂੰ ਨਹੀਂ ਬੋਲਣਾ, ਤੇਰੀ ਖਾਮੋਸ਼ੀ ਦੇ ਤਾਲੇ ਨੂੰ ਖੋਲ੍ਹਣ ਵਾਸਤੇ ਮੇਰੇ ਕੋਲ ਚਾਬੀ ਹੈ, ਉਸ ਚਾਬੀ ਦੇ ਲਗਣ ਦੀ ਦੇਰ ਹੈ, ਤੇਰਾ ਤਾਲਾ ਟੁੱਟ ਜਾਏਗਾ। ਇਹ ਸੁਣ ਕੇ ਮਰਦਾਨੇ ਦੇ ਨੇਤਰ ਉਤਾਂਹ ਹੋਏ, ਤ੍ਰਿਪਤਾ ਨੇ ਵੇਖਿਆ, ਮਹਿਤਾ ਕਾਲੂ ਚੰਦ ਨੇ ਵੇਖਿਆ ਚਾਬੀ ਕੈਸੀ ਹੈ? ਤਾਂ ਹੀ ਵੇਖ ਕੇ ਹੱਥ ਜੋੜ ਕੇ ਰਿਆਸਤ ਦੇ ਮਾਲਕ ਮਹਿਤਾ, ਰਿਆਸਤ ਦੇ ਮਾਲਕ ਨਵਾਬ ਸਾਹਿਬ ਨੇ ਮਰਦਾਨੇ ਅੱਗੇ ਸਿਰ ਝੁਕਾ ਕੇ, ਜਿਵੇਂ ਸਿਜਦਾ ਕਰੀਦਾ ਹੈ ਨਾ, ਇਵੇਂ ਸਿਜਦਾ ਕਰਕੇ ਆਖਿਆ, ਮਰਦਾਨਿਆਂ! ਤੈਨੂੰ ਨਾਨਕ ਦੇ ਨਾਮ ਦਾ ਵਾਸਤਾ ਈ, ਇਕ ਵਾਰੀ ਬੋਲ ਕੇ ਦੱਸ ਦੇ, ਕਿਥੇ ਛੱਡ ਆਇਆ ਹੈਂ? ਜਿਸ ਵੇਲੇ ਰਾਏ ਬੁਲਾਰ ਦੀ ਜ਼ਬਾਨੋਂ ਨਿਕਲਿਆ ਨਾ ਨਾਨਕ ਦਾ ਵਾਸਤਾ ਤੇ ਮਰਦਾਨੇ ਦੀਆਂ ਚੀਕਾਂ ਨਿਕਲ ਗਈਆਂ। ਰਾਏ ਜੀ! ਹੋਰ ਅੱਗੋਂ ਕੁਝ ਨਾ ਆਖਿਓ, ਇਸ ਤੋਂ ਅੱਗੋਂ ਕੋਈ ਸ਼ਬਦ ਨਾ ਬੋਲਿਓ ਰਾਏ ਜੀ। ਮੈਂ ਨਾਨਕ ਦੇ ਨਾਮ ਉਤੇ ਸਭੋ ਕੁਝ ਵਾਰ ਸਕਦਾ ਹਾਂ। ਮੈਂ ਤੁਹਾਨੂੰ ਅਤਨ-ਪਤਨ ਦੱਸ ਦਿਆਂਗਾ ਰਾਏ ਜੀ, ਸਾਰੀ ਵਿਥਿਆ ਸੁਣਾ ਦੇਨਾ ਹਾਂ ਰਾਏ ਜੀ, ਤੁਸਾਂ ਨਾਨਕ ਦੇ ਨਾਮ ਦਾ ਵਾਸਤਾ ਪਾਇਆ, ਉਹਦੇ ਨਾਂ ਤੇ ਮੇਰੇ ਕੋਲੋਂ ਖੈਰ ਮੰਗਿਆ, ਉਹ ਤੇਜਭਾਨ ਦੇ ਖੂਹ

ਉੱਤੇ ਬੈਠਾ, ਬੈਲ ਚੱਲ ਰਹੇ ਨੇ, ਪਾਣੀ ਨਿਸਾਰ ਵਿਚੋਂ ਹੋ ਕੇ ਹੌਲ ਵਿਚ ਡਿੱਗ ਰਿਹਾ ਹੈ, ਆਡ ਵਿਚੋਂ ਦੀ ਹੋ ਕੇ, ਖੇਤਾਂ ਵਿਚ ਜਾ ਕੇ ਧਰਤੀ ਨੂੰ ਤਰੋਤਾਜ਼ਾ ਕਰ ਰਿਹਾ ਹੈ, ਮੌਜਾਂ ਵੇਖ ਰਿਹਾ ਹੈ, ਰੰਗ ਵਿਚ ਰੰਗਿਆ ਹੋਇਆ ਹੈ, ਬਲਦਾਂ ਦੇ ਗਲ ਦਾ ਘੁੰਘਰੂਆਂ ਦਾ ਛਣਕਾਰ ਸੁਣ ਕੇ ਤੇ ਮੌਜ ਵਿਚ ਆ ਕੇ, ਰੰਗ ਵਿਚ ਰੰਗਿਆ ਕਹਿੰਦਾ ਹੈ:-

*"ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥"*

ਇਹ ਜ਼ਿਮੀਦਾਰ ਦਾ ਖੂਹ, ਚੰਗੀ ਬਾਣੀ ਬੋਲਦਾ ਹੈ, ਇਹ ਵੀ ਤੂੰ-ਤੂੰ ਹੀ ਜਪਦਾ ਹੈ:-

*"ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥"*
*"ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥"*

ਜ਼ਿਮੀਦਾਰ ਦਾ ਖੂਹਾ ਰੱਬ ਦਾ ਹਰ ਥਾਂ ਹਾਜ਼ਰ ਨਾਦਰ ਹੈ, ਉੱਚੀ-ਉੱਚੀ ਚੀਕਾਂ ਕਿਉਂ ਮਾਰਦਾ ਹੈ ? ਅੰਦਰ ਬਿਰਤੀ ਜੋੜ, ਅੰਦਰ, ਅੰਦਰ ਆਪਣੇ ਧਿਆਨ ਪਾ, ਅੰਦਰ ਆਪਣੇ ਨਿਹਾਰ। ਖੂਹ ਵੀ ਇਹ ਗੱਲ ਕਹਿ ਰਿਹਾ ਹੈ ਤੇ ਬਾਬਾ ਨਾਨਕ ਖੂਹ ਨੂੰ ਇਹ ਉਪਦੇਸ਼ ਦੇ ਰਿਹਾ ਹੈ, "ਐਸੇ ਬਾਬੇ ਨਾਨਕ ਦਿਆ ਸਿੱਖਾ, ਜੁੜ ਜਾ ਉਹਦੇ ਨਾਲ, ਇਕ-ਮਿਕ ਹੋ ਜਾ ਉਹਦੇ ਨਾਲ, ਜਿਸ ਦੇ ਵਾਸਤੇ ਮੇਰੇ ਸੱਚੇ ਪਾਤਸ਼ਾਹ ਮੇਰੇ ਔਰ ਤੇਰੇ ਕੰਨਾਂ ਵਿਚ ਟੇਰ ਪਹੁੰਚਾ ਰਹੇ ਨੇ":-



*"ਅੰਤ ਛੁਡਾਵਣਹਾਰ ਪਿਆਰੇ ਅੰਤ ਛੁਡਾਵਣਹਾਰ।*
*ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ*
*ਤਿਸੁ ਜਨ ਕਉ ਕਰਹੁ ਨਮਸਕਾਰਾ ॥"*

ਉਹਦੇ ਤੇ ਨੁਕਤਾਚੀਨੀ ਨਾ ਕਰ, ਉਹਦੇ ਤੇ ਚਿੱਕੜ ਨਾ ਸੁੱਟ, ਜਿਸ ਦੇ ਅੰਦਰ ਵੱਸ ਗਏ, ਪੂਜ ਉਹਦੇ ਚਰਨ, ਉਹਦੇ ਕੋਲ ਬੈਠ ਜਾ, ਲੈ ਉਹਦੇ ਕੋਲ। ਮੰਗਣਾ ਸਾਰਿਆਂ ਨੂੰ ਨਹੀਂ ਆਉਂਦਾ, ਕਿਸੇ ਵਿਰਲੇ ਨੂੰ ਮੰਗਣਾ ਆਉਂਦਾ ਹੈ। ਨਿਕਟਵਰਤੀ ਹੁੰਦਾ ਹੈ, ਸ੍ਰੀ ਚੰਦ ਮੰਗਣ ਦੀ ਜਾਚ ਨਾ ਸਿਖਿਆ, ਲਖਮੀ ਦਾਸ ਮੰਗਣ ਦੀ ਜਾਚ ਨਾ ਸਿਖਿਆ। ਦੋਧੇ ਨੇ ਇੰਨਾ ਨਾ ਜਾਣਿਆ ਕਿ ਮੈਂ ਮੰਗਣ ਦੀ ਜਾਚ ਸਿਖ ਲਵਾਂ। ਗਾਈਂ, ਮੱਝੀ, ਘੋੜੀਆਂ, ਆਪਣੀਆਂ ਹੀ ਸਮਝਦਾ ਹੈ। ਮੰਗਣ ਦੀ ਜਾਚ ਕਿਸੇ ਵਿਰਲੇ ਨੂੰ ਆਉਂਦੀ ਹੈ। ਦੋਧੇ ਦੀ ਘਰ ਵਾਲੀ ਨੂੰ ਪੁਛਿਆ ਸੀ ਗਰੀਬ-ਨਿਵਾਜ਼ ਸਾਹਿਬ ਸੱਚੇ ਪਾਤਿਸ਼ਾਹ ਨੇ ਕਰਮਾਂ ਵਾਲੀਏ ਕੰਨਿਆ, ਕਰਮਾਂ ਵਾਲੀਏ ਬੇਟੀਏ, ਕਰਮਾਂ ਵਾਲੀਏ ਦੇਵੀਏ ਇਹ ਦੁੱਧ। ਕਹਿਣ ਲੱਗੀ ਸਾਹਿਬ ਸਤਿ ਕਰਤਾਰ! ਇਹ ਜ਼ਮੀਨ ਜਿਥੇ ਅਸਾਂ ਕਰਤਾਰਪੁਰ ਸਾਹਿਬ ਬਣਾਇਆ, ਕਹਿਣ ਲੱਗੀ ਸਭ ਮੇਰੇ ਸਤਿ ਕਰਤਾਰ। ਮੇਰਾ ਕੁਝ ਵੀ ਨਹੀਂ ਮਹਾਰਾਜ! ਇਸਤਰੀ ਕੁਝ ਹੋਰ ਗਾਉਂਦੀ ਹੈ, ਪਤੀ ਕੁਝ ਹੋਰ ਗਾਉਂਦਾ ਹੈ, ਕਹਿੰਦਾ ਸਭ ਕੁਝ ਮੇਰਾ, ਮੇਰੀ ਜ਼ਮੀਨ ਨਾਨਕ ਨੇ ਸਾਂਭ ਲਈ, ਮੰਗਣਾ ਸਭ ਨੂੰ ਨਹੀਂ ਆਉਂਦਾ, ਕੋਈ ਵਿਰਲਾ ਹੈ ਜਿਹੜਾ

ਮੰਗਣਾ ਜਾਣੇ, ਏਵੇਂ ਤੇ ਨਹੀਂ ਨਾ ਮੇਰਾ ਬਾਪੂ ਗੁਰੂ ਗ੍ਰੰਥ ਸਾਹਿਬ ਕਹਿੰਦਾ ਹੈ:-

*"ਕਿਆ ਮਾਗਉ ਕਿਛੁ ਥਿਰੁ ਨ ਰਹਾਈ॥"*

ਸਾਨੂੰ ਮੰਗਣਾ ਨਹੀਂ ਆਉਂਦਾ, ਬਾਪੂ ਨੇ ਜਾਚ ਦੱਸੀ ਸੀ:-

*"ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥"*

ਨੀਕਾ ਦਾ ਮਤਲਬ ਹੈ ਚੰਗਾ, ਚੰਗਾ ਮੰਗਣਾ। ਐ ਨਿਰੰਕਾਰ! ਮੇਰੀ ਰਸਨਾ ਵਿਚ ਬਰਕਤ ਪਾ, ਮੈਂ ਤੇਰਾ ਜਸ ਗਾ ਸਕਾਂ। ਦਿਨੇ ਰਾਤ ਤੇਰਾ ਜਸ ਗਾਉਂਦਾ ਰਹਾਂ, ਤੇਰਾ ਜਸ ਗਾਉਂਦਿਆਂ ਮੇਰੀ ਰਸਨਾ ਕਦੇ ਥੱਕੇ ਨਾ। ਜਿਸ ਵੇਲੇ ਸਾਰੀ ਗੱਲ ਮਰਦਾਨੇ ਦੱਸ ਦਿੱਤੀ ਤੇ ਕਹਿਣ ਲੱਗਾ, "ਮੈਂ ਬੁੱਢਾ ਰਾਏ ਬੁਲਾਰ, ਮੇਰੇ ਕੋਲੋਂ ਤੁਰਿਆ ਨਹੀਂ ਜਾਂਦਾ। ਇਕ ਪਾਸੇ ਸ਼ਰਧਾ ਹੈ, ਇਕ ਪਾਸੇ ਸਰੀਰ ਹੈ।" ਮੈਨੂੰ ਇਥੇ ਚਿੱਠੀ ਆਈ ਇੰਡੀਆ ਤੋਂ ਗੋਰਖਪੁਰੋਂ। ਭਈ, ਕਦੋਂ ਆਉਣਾ ਈ, ਨਾਨਕ ਨਿਰੰਕਾਰੀ ਦਾ ਗੁਰਪੁਰਬ ਕਿਸੇ ਨੂੰ ਬਚਨ ਦੇ ਨਾ ਦੇਈਂ, ਗੁਰਪੁਰਬ ਸਾਡੇ ਕੋਲ ਕਰਨਾ ਈ। ਕਿਤੇ ਨਵੰਬਰ, ਕਦੋਂ ਗੁਰਪੁਰਬ ਆਉਣਾ, ਮੈਂ ਇਥੇ ਬੈਠਾ, ਦਮ ਦਾ ਵਸਾਹ ਕੋਈ ਨਹੀਂ ਤੇ ਮੈਂ ਚਿੱਠੀ ਦਾ ਜਵਾਬ ਦਿੱਤਾ, ਸਫਰ ਬੜਾ ਲੰਬਾ, ਕਦੋਂ ਆਉਣਾ ਗੁਰਪੁਰਬ, ਮੈਂ ਹੁਣ ਇੰਨੇ-ਇੰਨੇ ਲੰਬੇ ਸਫਰ ਨਹੀਂ ਕਰ ਸਕਦਾ ਤੇ ਉਹਨਾਂ ਨੇ ਫਿਰ ਮੈਨੂੰ ਚਿੱਠੀ ਦਾ ਜਵਾਬ ਲਿਖਿਆ, ਗੁਰੂ ਰਾਮਦਾਸ ਕਿਰਪਾ ਕਰੇ ਗਿਆਨੀ ਜੀ! ਹਵਾਈ ਜਹਾਜ਼ ਤੇ ਬੈਠਾ ਕੇ ਲੈ ਜਾਵਾਂਗੇ। ਇਸ ਤੋਂ ਹੋਰ ਚੰਗੀ ਸਵਾਰੀ ਨਜ਼ਰ ਆਈ ਤਾਂ ਉਹਦੇ ਤੇ ਬੈਠਾ ਕੇ ਫਿਰ ਲੈ ਜਾਵਾਂਗੇ, ਪਰ ਬਾਬੇ ਨਾਨਕ ਦਾ ਗੁਰਪੁਰਬ ਇਕ ਵਾਰੀ ਗੋਰਖਪੁਰ ਸਾਡੇ ਮਨਾ ਜਾਉ, ਇਕ ਵੇਰਾਂ। ਇੱਧਰ ਮੇਰਾ ਸਰੀਰ ਹੈ, ਉਧਰ ਉਹਨਾਂ ਦੀ ਸ਼ਰਧਾ ਹੈ, ਇਹ ਦੋਵੇਂ ਮੁਤਜ਼ਾਰ ਚੀਜ਼ਾਂ ਨੇ। ਰਾਏ ਬੁਲਾਰ ਕਹਿਣ ਲੱਗਾ, ਮੇਰਾ ਸਰੀਰ ਕੰਮ ਨਹੀਂ ਦਿੰਦਾ ਹੈ, ਮੇਰੀ ਸ਼ਰਧਾ ਪਰਬਲ ਜ਼ਰੂਰ ਹੈ। ਜਿਵੇਂ ਨਾਨਕ ਨਾਮ ਦੀ ਚਾਬੀ ਲਾ ਕੇ ਤੇਰਾ ਤਾਲਾ ਤੋੜ ਦਿੱਤਾ ਹੈ ਨਾ, ਇਸ ਤਰ੍ਹਾਂ ਮੈਂ ਘੋੜਾ ਵੀ ਪਾ ਲਿਆ ਹੈ, ਉਹ ਘੋੜਾ ਲੈ ਜਾ, ਮੇਰੇ ਪਾਲੇ ਹੋਏ ਘੋੜੇ ਉਤੇ ਚੜ੍ਹ ਕੇ ਨਾਨਕ-ਨਿਰੰਕਾਰੀ ਮੇਰੀ ਕੁਟੀਆ ਵਿਚ ਆ ਜਾਏਗਾ, ਦਰਸ਼ਨ ਦੇ ਕੇ ਨਿਹਾਲ ਕਰ ਦਏਗਾ। ਹਾਂ, ਰਾਏ ਜੀ! ਮੈਨੂੰ ਫੜਾਉ ਘੋੜਾ ਤੇ ਮੈਂ ਲੈ ਜਾਵਾਂ। ਤੇ ਰਾਏ ਬੁਲਾਰ ਨੇ ਆਖਿਆ, ਜਾ ਤੇਜਭਾਨ ਦੇ ਖੂਹ ਤੇ ਚਲਾ ਜਾ, ਮੇਰੇ ਵਲੋਂ ਚਰਨਾਂ ਉਪਰ ਸੀਸ ਰੱਖੀਂ, ਹੱਥ ਜੋੜੀਂ, ਮੱਥਾ ਟੇਕੀਂ ਤੇ ਹੱਥ ਜੋੜ ਕੇ ਮੇਰੇ ਵਲੋਂ ਤਰਲਾ ਲਈਂ, ਮੇਰੇ ਵਲੋਂ ਅਰਜ਼ ਕਰੀਂ ਕਿ ਨਾਨਕ-ਨਿਰੰਕਾਰੀ ਜੀ! ਰਾਏ ਬੁਲਾਰ ਕਹਿੰਦਾ ਜੇ, ਤੁਹਾਨੂੰ ਮੇਰੇ ਪਿਆਰ ਦਾ ਵਾਸਤਾ ਜੇ, ਤੁਹਾਨੂੰ ਮੇਰੀ ਮੁਹੱਬਤ ਦੀ ਸਹੁੰ ਜੇ, ਤੁਹਾਨੂੰ ਮੇਰੇ ਇਸ਼ਕ ਦਾ ਤਰਲਾ ਜੇ, ਜੇ ਮੈਂ ਸੱਚਾ ਆਸ਼ਿਕ ਹਾਂ ਤੁਹਾਡੇ ਕਦਮਾਂ ਦਾ ਤੇ ਆਖਿਰ ਤੇ ਆਇਆ ਹੋਇਆ ਹਾਂ, ਆ ਕੇ ਮੈਨੂੰ ਨਿਵਾਜ਼ ਜਾਉ, ਦਰਸ਼ਨ ਦੇ ਜਾਉ। ਮਰਦਾਨੇ ਜਾ ਕੇ ਅਰਜ਼ ਕੀਤੀ ਤੇ ਗਰੀਬ-ਨਿਵਾਜ਼ ਮੁਸਕਰਾਏ, ਕਹਿਣ ਲੱਗੇ ਭਗਤ ਬੜੇ ਪਰਬਲ ਨੇ,

ਪ੍ਰੇਮੀ ਬੜੇ ਉੱਚੇ ਨੇ, ਰੱਬ ਦੇ ਉਪਰ ਇਹ ਬੜੀਆਂ ਜੁਗਤੀਆਂ ਜਾਣਦੇ ਨੇ, ਚਲ ਮਰਦਾਨਿਆਂ ਚਲੀਏ। ਸਾਹਿਬ ਰਾਏ ਦੀ ਬੈਠਕ ਵਿਚ ਆ ਗਏ, ਰਾਏ ਮੰਜੇ ਤੋਂ ਉਤਰਨ ਲੱਗਾ ਤੇ ਸਾਹਿਬ ਜੀ ਕਹਿਣ ਲੱਗੇ, ਨਹੀਂ ਰਾਏ ਜੀ, ਸੱਟ ਲਗ ਜਾਣ ਦਾ ਖਤਰਾ ਹੈ, ਬਹੁਤ ਬਿਰਧ ਹੋ ਗਏ ਹੋ, ਸੇਵਕਾਂ ਨੂੰ ਆਗਿਆ ਦੇਨੇ ਹਾਂ, ਚਾਦਰਾ ਬਿਛਾਇਆ ਗਿਆ, ਪਲੰਘ ਤੋਂ ਲਾਹ ਕੇ ਥੱਲੇ ਬੈਠਾਇਆ ਗਿਆ, ਮਰਦਾਨਿਆਂ ! ਕੱਢ ਰਬਾਬ, ਤੇ ਜਿਹੜੇ ਸਲੋਕ ਰਹਿੰਦੇ ਸਨ ਉਹ ਰਾਏ ਬੁਲਾਰ ਦੀ ਬੈਠਕੇ ਪੜ੍ਹੇ ਗਏ ਤੇ ਆਸਾਂ ਦੀ ਵਾਰ ਦੀ ਸਮਾਪਤੀ ਦੇ ਬਾਅਦ ਕਦੇ ਨਾਨਕ ਪ੍ਰਕਾਸ਼ ਪੜ੍ਹਿਓ ਕਿ (ਭਾਈ ਸਾਹਿਬ ਭਾਈ ਸਤਿਨਾਮ ਸਿੰਘ ਜੀ ਤੁਹਾਨੂੰ ਕਥਾ ਸੁਣਾਉਂਦੇ ਨੇ ਤੇ ਮੈਂ ਬਣੇ ਹੋਏ ਪ੍ਰੋਗਰਾਮ ਅਨੁਸਾਰ ਆ ਗਿਆ ਮੈਨੂੰ ਮਾਫ ਕਰਨਾ।) ਤੇ ਸਮਾਪਤੀ ਹੋ ਗਈ ਆਸਾ ਦੀ ਵਾਰ ਦੀ ਤੇ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਕਹਿੰਦੇ ਨੇ ਕਿ ਰਾਏ ਬੁਲਾਰ ਦੇ ਬੁੱਢੇ ਹੱਥ ਜੁੜ ਕੇ ਕਹਿਣ ਲੱਗੇ:

*"ਪ੍ਰਮਾਤਮ ਤੂੰ ਪੁਰਖ ਸਨਾਤਨ ਕਿਰਪਾ ਸਿੰਧੂ ਅਕਾਲ ਅਨਾਤਮ।"*

ਰਾਏ ਬੁਲਾਰ ਦੀਆਂ ਨਜ਼ਰਾਂ ਵਿਚ ਗੁਰੂ ਨਾਨਕ ਕੀ ਸੀ ? ਨਾਨਕ ਨਹੀਂ ਕਹਿੰਦਾ ਉਹਨੂੰ, ਮਹਿਤਾ ਕਾਲੂ ਚੰਦ ਦਾ ਕਾਕਾ ਨਹੀਂ ਕਹਿੰਦਾ ਉਸ ਨੂੰ ! ਮਹਾਰਾਜ ਤੁਸੀਂ ਉਹਦੇ ਸਰਗੁਨ ਰੂਪ ਹੋ, ਤੁਸੀਂ ਮਾਲਕ ਦੀ ਸਰਗੁਨ ਮੂਰਤੀ ਹੋ, ਤੁਹਾਡੇ ਵਿਚ ਅੱਲ੍ਹਾ ਮੀਆਂ ਵਾਲੇ ਹੀ ਵਸਫ ਨੇ, ਮੈਂ ਇਕ ਦਿਨ ਮੁਸਲਮਾਨ ਦਾ ਇਥੇ ਆ ਕੇ ਬਚਨ ਪੜ੍ਹਿਆ, ਭਈ ਰਾਏ ਜੀ ਕਹਿਣ ਲੱਗੇ, ਗੁਰੂ ਜੀ ਬੜੇ ਮਰਦ ਮਰਦੇ-ਖੁਦਾ ਨੇ, ਸਿਖਾਵਤ ਕੇ ਪੁਤਲੇ ਹੈਂ, ਵੋ ਹਰੇਕ ਮਰਜ਼ ਕੀ ਮੁਜ਼ਰਤ ਦਵਾ ਹੈਂ, ਵੋ ਕੀਮਲਾਨੁਮਾ ਹੈਂ, ਵੋ ਜ਼ਾਹਿਰ ਹੈਂ ਇਨਸਾਨ, ਲੇਕਿਨ ਬਾਤਨਖੁਦਾ ਹੈਂ। ਵੇਖਣ ਨੂੰ ਭਾਵੇਂ ਉਹਨਾਂ ਦੀ ਸ਼ਕਲ ਸੂਰਤ ਮਨੁੱਖਾਂ ਵਾਲੀ ਹੈ, ਪਰ ਅੰਦਰੋਂ ਉਹ ਨਿਰੇ ਰੱਬ ਨੇ, ਰੱਬ ! ਜੋਤ ਰੂਪ ਹਰਿ ਆਪ ਗੁਰੂ ਨਾਨਕ ਕਹਾਏ ਹੋਏ ਨੇ ਉਹ, ਉਹ ਜੋਤ ਰੂਪ ਨੇ, ਹੇ ਪ੍ਰਮਾਤਮ ਦੇ ਰੂਪ, ਸਰਗੁਨ ਰੂਪ, ਰਾਏ ਬੁਲਾਰ ਕਹਿਣ ਲੱਗਾ:-

***"ਤੂੰ ਪੁਰਖਸਨਾਤਨ ਕਰਿ ਠਾਕੁਰ ਬਖਸ਼ ਲੋ ਸਵਾਮੀ,***
***ਦੀਨਬੰਦ ਸਭ ਅੰਤਰਯਾਮੀ।"***

ਹੇ ਦੀਨ ਦੁਨੀਆਂ ਦੇ ਰਾਖੇ, ਹੇ ਸਭ ਦੀ ਅੰਦਰ ਜਾਣਨ ਵਾਲੇ ਨਾਨਕ ਨਿਰੰਕਾਰੀ ਜੀਉ !

***"ਕਰਿ ਠਾਕੁਰ ਬਖਸ਼ਿ ਲੋ ਸਵਾਮੀ।"***

ਹੇ ਠਾਕੁਰ ਜੀ ! ਆਪਣੇ ਹੱਥਾਂ ਨਾਲ ਇਸ ਗਰੀਬ ਰਾਏ ਬੁਲਾਰ ਨੂੰ ਬਖਸ਼ ਦਿਉ, ਆਪਣੀ ਰਸਨਾ ਨਾਲ ਕੁਝ ਕਹਿ ਕੇ ਇਸ ਰਾਏ ਬੁਲਾਰ ਨੂੰ ਮਾਫ ਕਰ ਦਿਉ। ਆਪਣੀ ਰਸਨਾ ਨਾਲ ਕੁਝ ਕਹਿ ਕੇ ਇਸ ਰਾਏ ਬੁਲਾਰ ਦਾ ਡੁਬਦਾ ਬੇੜਾ ਪਾਰ ਕਰ ਦਿਉ। ਅੰਤ ਦੀ ਘੜੀ ਹੈ, ਮੁੜ ਕੇ ਦਰਸ਼ਨਾਂ ਦੀ ਕੋਈ ਆਸ ਨਹੀਂ। ਇਹ ਗਰੀਬ-ਨਿਵਾਜ਼ ਸਾਹਿਬ

ਸੱਚੇ ਪਾਤਸ਼ਾਹ ਨੇ ਰਹਿਮਤ-ਭਰਿਆ ਹੱਥ ਚੁਕਿਆ ਤੇ ਰਾਏ ਬੁਲਾਰ ਨੂੰ ਥਾਪੜਾ ਦੇ ਕੇ ਕਹਿਣ ਲੱਗੇ, "ਰਾਏ ਜੀ ! ਤੁਹਾਨੂੰ ਅੱਲ੍ਹਾ ਮੀਆਂ ਦਾ ਕੁਰਬ ਨਸੀਬ ਹੋਵੇ, ਅੱਲ੍ਹਾ ਮੀਆਂ ਦੇ ਕਰੀਬ ਜਾਉਗੇ, ਤੁਹਾਨੂੰ ਖੁਦਾ ਦੇ ਦੀਦਾਰ ਹੋਣਗੇ, ਤੁਹਾਡਾ ਜੰਮਣ ਮਰਨ ਕਾਲ-ਚੱਕਰ ਕੱਟਿਆ ਜਾਏਗਾ। ਤੁਸੀਂ ਆਪਣੇ ਪਰਮੇਸ਼ਰ ਪ੍ਰਭੂ ਦੀ ਅਰਾਧਨਾ ਕੀਤੀ ਹੈ, ਤੁਹਾਨੂੰ ਕੋਈ ਦੁੱਖ ਨਹੀਂ ਵਿਆਪੇਗਾ। ਤੁਸੀਂ ਸਦਾ ਸੁਖੀ ਰਹੋਗੇ:-

*"ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ*
*ਤਿਸੁ ਜਨ ਕਉ ਕਰਹੁ ਨਮਸਕਾਰਾ॥*
*ਹਰਿ ਕਿਰਪਾ ਤੇ ਪਾਈਐ ਹਰਿ*
*ਜਪੁ ਨਾਨਕ ਨਾਮੁ ਅਧਾਰਾ॥"*

ਮੇਰਾ ਵਾਹਿਗੁਰੂ ਕਿਰਪਾ ਕਰੇ ਤੁਸੀਂ ਸਦਾ ਜਪਦੇ ਰਹੋ !

***"ਪੀਰ ਜਗਤੁ ਗੁਰੁ ਬਾਬਾ, ਜਾਹਰ ਪੀਰ ਜਗਤੁ ਗੁਰੁ ਬਾਬਾ।***
***ਸਤਿਗੁਰ ਸਚਾ ਪਾਤਿਸਾਹੁ ਬੇਪਰਵਾਹ ਅਥਾਹੁ ਸਹਾਬਾ।***
***ਨਾਉ ਗਰੀਬ ਨਿਵਾਜੁ ਹੈ ਬੇਮੁਹਤਾਜ ਨ ਮੋਹੁ ਮੁਹਾਬਾ।***
***ਬੇਸੁਮਾਰ ਨਿਰੰਕਾਰੁ ਹੈ ਅਲਖ ਅਪਾਰੁ ਸਲਾਹ ਸਿਵਾਬਾ।***
***.......................................***
***ਜਗਤੁ ਗੁਰੁ ਬਾਬਾ, ਜਾਹਰ ਪੀਰ।"***

ਕਿਸੇ ਗੁਰਮੁਖ ਪਿਆਰੇ ਨੂੰ ਹੋ ਸਕਦਾ ਹੈ, ਕਿ ਜਿਹੋ ਜਿਹਾ ਮੌਜ ਵਿਚ ਆ ਕੇ ਕਹਿਣ ਵਾਲਾ ਕਹੇ ਕੁਝ, ਤੇ ਉਹੋ ਜਿਹਾ ਰਸ ਨਾ ਆ ਸਕੇ, ਉਦੋਂ ਜਦੋਂ ਉਹਦੇ ਕੋਲੋਂ ਕਹਿ ਕੇ ਕੁਝ ਅਖਵਾਇਆ ਜਾਏ। ਇਹ ਇਕ ਕੁਦਰਤੀ ਅਸੂਲ ਹੈ ਔਰ ਇਹਨੂੰ ਘੱਟ ਸੱਜਣ ਜਾਣਦੇ ਨੇ। ਕਈ ਵੇਰਾਂ ਬੈਠ ਕੇ ਸੋਚੀਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਚਾਰ ਵੇਦ ਮੌਜੂਦ ਸਨ, ਛੇ ਸ਼ਾਸ਼ਤਰ ਮੌਜੂਦ ਸਨ, ਬਾਈਸ ਸਿੰਮਰਤੀਆਂ ਤੇ ਅਠਾਰਾਂ ਪੁਰਾਣ ਮੌਜੂਦ ਸਨ, ਸਨਾਤਨੀ ਵੀਰਾਂ ਦੇ ਮੁਤਾਬਕ ੩੩ ਕਰੋੜ ਦੇਵਤਾ ਵੀ ਮੌਜੂਦ ਸੀ, ਔਰ ਇਹ ਗਿਣਤੀ ਵੇਦਾਂ ਦੇ ਜ਼ਮਾਨੇ ਤੋਂ ਚਲੀ ਆ ਰਹੀ ਹੈ, ੩੩ ਕਰੋੜ ਹਿੰਦੁਸਤਾਨ ਦੀ ਆਬਾਦੀ ਤੇ ੩੩ ਕਰੋੜ ਹੀ ਹਿੰਦੁਸਤਾਨ ਦਾ ਦੇਵਤਾ। ਵਾਹਿਗੁਰੂ ਜਾਣੇ ਕਿਸੇ ਇਕ-ਇਕ ਆਦਮੀ ਦਾ ਕੋਈ ਇਕ-ਇਕ ਦੇਵਤਾ ਸੀ ਜਾਂ ਤੇ ਉਸ ਵੇਲੇ ਦੀ ਸਾਰੀ ਆਬਾਦੀ ਹੀ ਦੇਵਤਾ ਰੂਪ ਸਨ। ਪਿਸ਼ਾਵਰ ਤੋਂ ਕਾਫੀ ਅਗੇਰੇ ਜਾ ਕੇ, ਕਾਬਲ ਦੇ ਕਾਫੀ ਨੇੜੇ ਪਹੁੰਚ ਕੇ ਤੇ ਖੱਬੇ ਹੱਥ ਨੂੰ ਇਕ ਰਿਆਸਤ ਹੈ, ਉਹਨੂੰ ਗੁਲਮੁਹੰਮਦ ਦੀ ਰਿਆਸਤ ਕਹਿੰਦੇ ਨੇ ਤੇ ਗੁਲਮੁਹੰਮਦ ਦਾ ਹੁਕਮ ਹੈ ਕਿ ਜਿਹੜਾ ਕੋਈ ਮੇਰੇ ਜੀਉਂਦਿਆਂ ਆਪਣੇ ਮਕਾਨ ਜਾਂ ਦੁਕਾਨਾਂ ਨੂੰ ਤਾਲਾ ਲਾਵੇਗਾ ਨਾ, ਉਹਨੂੰ ਮੈਂ ਕੈਦ ਕਰ ਲਵਾਂਗਾ, ਤਾਲਾ ਨਹੀਂ ਲਾਉਣ ਦੇਂਦਾ ਤੇ ਕਹਿੰਦਾ ਹੈ ਕੋਈ ਮਾਈ ਕਾ ਲਾਲ ਚੋਰੀ ਕਰਕੇ ਵਿਖਾਵੇ। ਕੋਈ ਕਿਸੇ ਨੂੰ ਲੁੱਟ ਕੇ ਵਿਖਾਵੇ। ਉਹਦੀ ਰਿਆਸਤ ਵਿਚ ਥੋੜ੍ਹੇ ਜਿਹੇ ਹਿੰਦੂ ਸਿੱਖ ਵੀ ਰਹਿੰਦੇ ਨੇ, ਕਦੇ-ਕਦੇ

ਪਾਕਿਸਤਾਨ ਬਣਨ ਤੋਂ ਪਹਿਲਾਂ ਉਹਨਾਂ ਦੇ ਪਿਸ਼ਾਵਰ ਦਰਸ਼ਨ ਹੁੰਦੇ ਸਨ ਤੇ ਉਹ ਹੈਰਾਨ ਹੁੰਦੇ ਸਨ ਭਈ ਸਾਰੇ ਜੀਅ ਘਰ ਦੇ ਆ ਗਏ ਹਾਂ, ਸਿਰਫ ਬੂਹਾ ਢੋ ਕੇ ਕੁੰਡਾ ਮਾਰ ਆਏ ਹਾਂ, ਕੋਈ ਤਾਲਾ ਨਹੀਂ, ਕੋਈ ਲੈਣਾ ਨਹੀਂ ਤੇ ਕੋਈ ਦੇਣਾ ਨਹੀਂ, ਔਰ ਸਾਡਾ ਪੈਸੇ ਦਾ ਨੁਕਸਾਨ ਨਹੀਂ ਹੋਣਾ। ਰਿਆਸਤ ਛੋਟੀ ਹੈ, ਮੋਟੀ ਹੈ, ਪਰ ਹੋਏ ਤਾਂ ਸਾਰੇ ਫਰਿਸ਼ਤੇ ਈ, ਹੋਏ ਨਾ, ਸਾਰੇ ਦੇਵਤੇ ਈ। ਮੈਂ ਇਕ ਵੇਰਾਂ ਸ੍ਰੀ ਮਾਨ ਪਰਮ ਸਤਿਕਾਰ ਯੋਗ ਭਾਈ ਵੀਰ ਸਿੰਘ ਦੇ ਨਾਨੇ ਦਾ ਬਚਨ ਪੜ੍ਹਿਆ ਸੀ ਕਿ ਜੇ ੩੩ ਕਰੋੜ ਦੇਵਤੇ ਦੀ ਇਕ-ਇਕ ਚੌਲ ਨਾਲ ਪੂਜਾ ਕਰਨੀ ਹੋਵੇ ਨਾ ਚੌਲ ਨਾਲ, ਆਖਿਰ ੩੩ ਕਰੋੜ ਦੇਵਤਾ ਹੈ, ੩੩ ਕਰੋੜ ਚੌਲ ਉਹਨਾਂ ਨੂੰ ਦੇਣਾ ਹੋਵੇ, ਬਾਣੀ ਵਿਚ ਉਹਨਾਂ ਗੁਰਮੁਖ ਪਿਆਰਿਆਂ ਨੇ ਲਿਖਿਆ ਸੀ ਕਿ ੬੨੦ ਮਣ ਚੌਲ ਬਣਦੇ ਨੇ ਤੇ ਇਕ-ਇਕ ਚੌਲ ਨਾਲ ਇਕ-ਇਕ ਦੇਵਤੇ ਦੀ ਪੂਜਾ ਕਰਨੀ ਹੋਵੇ ਤੇ ਜਿਨ੍ਹਾਂ ਦੇਵਤਿਆਂ ਦੋ-ਦੋ ਚਾਰ ਸੇਰ ਅੰਨ ਖਾਣਾ, ਉਹਨਾਂ ਨੂੰ ਇਕ-ਇਕ ਦਾਣਾ ਦੇ ਕੇ ਪੂਜਾ ਕਰਨੀ ਏਵੇਂ ਖਾਹਮਖਾਹ ਮਖੌਲ ਹੀ ਹੈ ਨਾ, ਤੇ ਡਾਕਟਰ ਸਾਹਿਬ ਦਾ ਅਸਲ ਖਿਆਲ ਇਹ ਸੀ ਕਿ ਉਸ ਵੇਲੇ ਦੀ ਜਨਤਾ ਹੀ ਦੇਵਤਾ ਰੂਪ ਸੀ। ਚੋਰੀ ਕੋਈ ਨਹੀਂ ਸੀ ਕਰਦਾ, ਝੂਠ ਨਹੀਂ ਸੀ ਕੋਈ ਬੋਲਦਾ, ਤੇ ਕਿਸੇ ਹੱਦ ਤਕ ਮੇਰੀ ਇਹ ਗੱਲ ਮੰਨਣ ਵਿਚ ਆਉਂਦੀ ਹੈ ਕਿ ਮੈਂ 1926 ਵਿਚ ਪਹਿਲੀ ਵੇਰਾਂ ਗਿਆ ਹਾਂ ਆਸਾਮ ਤੇ ਮੈਂ ਆਸਾਮ ਜਾ ਕੇ ਜਿਉਂ ਡੇਰਾ ਲਾਇਆ, ਸ੍ਰ: ਸੋਹਣ ਸਿੰਘ ਸਾਹਿਬ ਠੇਕੇਦਾਰ ਦੇ ਕੋਲ, ਮੈਂ ਵੇਖ ਕੇ ਹੈਰਾਨ ਰਹਿ ਗਿਆ, ਕਿ ਕਿਸੇ ਦੇ ਬੂਹੇ ਕੁੰਡਾ ਹੀ ਹੈ ਨਹੀਂ ਮਾਰਨ ਵਾਲਾ, ਤਾਲਾ ਕਿਥੇ ਲਾਉਣਾ ਹੈ, ਕੁੰਡਾ ਹੀ ਕੋਈ ਨਹੀਂ, ਦੋ ਤਖਤੇ ਉਹ ਢੋ ਦੇਣ ਤੇ ਐਵੇਂ ਦੋ ਗੋਲ ਜਿਹੇ ਕੁੰਡੇ ਇਕ ਇੱਧਰ ਤੇ ਇਕ ਉਧਰ ਉਸ ਦੇ ਵਿਚ ਰੱਸੀ ਬੰਨ ਕੇ ਤੇ ਗੰਢ ਦੇ ਕੇ ਚਲੇ ਜਾਂਦੇ ਸਨ। ਫੇਰ ਇਕ ਦਿਨ ਸੋਹਣ ਸਿੰਘ ਮੈਨੂੰ ਮੇਲਾ ਵੇਖਣ ਲੈ ਗਿਆ, ਆ ਮੈਂ ਤੈਨੂੰ ਹਾਟ ਵਿਖਾਵਾਂ, ਉਥੇ ਹਾਟ ਲਗਦੇ ਨੇ ਬੜੇ ਵੱਡੇ-ਵੱਡੇ, ਸਵੇਰੇ ਜਾ ਕੇ ਕਿਸੇ ਸਾਈਕਲ ਸੁੱਟ ਦਿੱਤੇ ਤੇ ਸਾਰਾ ਦਿਨ ਹੀ ਉਥੇ ਪਿਆ ਰਿਹਾ, ਕਿਸੇ ਨੇ ਇਥੋਂ ਚੁਕ ਕੇ ਉਥੇ ਨਹੀਂ ਕੀਤਾ, ਜਦੋਂ ਕੋਈ ਤੁਰਨ ਲੱਗਾ ਆਪਣਾ ਜਿਥੇ ਰਖਿਆ ਸੀ ਉਥੋਂ ਲੈ ਕੇ ਆ ਗਿਆ, ਇਸ ਤਰ੍ਹਾਂ ਦਾ ਮੈਂ ਉਹ ਦੇਸ਼ ਵੇਖਿਆ ਹੈ। 1926 ਵਿਚ ਕੋਈ ਚੋਰੀ ਨਹੀਂ, ਕੋਈ ਡਾਕਾ ਨਹੀਂ, ਕੋਈ ਬੁਰਿਆਈ ਨਹੀਂ। ਸੁੱਖ ਨਾਲ ਸਦਕੇ ਜਾਈਏ ਜਦੋਂ ਦੇ ਸਾਡੇ ਚਰਨ ਪੈ ਗਏ ਨੇ ਨਾ ਉਥੇ, ਉਦੋਂ ਦੇ ਹੁਣ ਉਹ ਬੜੇ ਵੱਡੇ-ਵੱਡੇ ਡਾਕੇ ਮਾਰਦੇ ਨੇ। ਟਰੱਕਾਂ ਦੇ ਟਰੱਕ ਹੜੱਪ ਕਰ ਜਾਂਦੇ ਨੇ, ਪਤਾ ਨਹੀਂ ਲਗਣ ਦਿੰਦੇ। ਅਸਾਂ ਉਹਨਾਂ ਨੂੰ ਸਭ ਕੁਝ ਹੀ ਸਿਖਾ ਦਿੱਤਾ। ਮੈਨੂੰ ਉੜੀਸਾ ਜਾਣ ਦਾ ਮੌਕਾ ਮਿਲਿਆ, ਬੱਸ ਤੇ ਮੈਂ ਬੈਠਾ ਹੋਇਆ ਤੇ ਜਿਹੜਾ ਵੀ ਪਿੰਡ ਸੜਕ ਦੇ ਸੱਜੇ ਖੱਬੇ ਆਵੇ ਨਾ ਕੋਈ, ਸਾਰੀਆਂ ਜਨਾਨੀਆਂ ਹੱਥ ਜੋੜ ਕੇ ਖਲੋਤੀਆਂ ਹੋਈਆਂ। ਉਹ! ਮੈਂ ਡਰਾਇਵਰ ਨੂੰ ਪੁੱਛ ਬੈਠਾ ਮੈਂ ਕਿਹਾ ਯਾਰ, "ਕੀ ਗੱਲ ਹੈ ? ਕੋਈ ਲੀਡਰ ਹੈ ਬੱਸ ਦੇ ਵਿਚ ! ਕਹਿਣ ਲੱਗਾ ਨਹੀਂ, ਇਹ ਬੱਸ ਨੂੰ ਹੀ ਦੇਵੀ ਸਮਝਦੇ ਨੇ, ਭਈ

ਦੇਵੀ ਆ ਗਈ ਹੈ, ਹੱਥ ਜੋੜ ਕੇ ਮੱਥਾ ਟੇਕੋ।" ਜਿਹੜੇ ਐਸ ਜ਼ਮਾਨੇ ਵਿਚ ਅਜੇ ਵੀ ਮੋਟਰ ਨੂੰ ਦੇਵੀ ਸਮਝਦੇ ਨੇ, ਹੋ ਸਕਦਾ ਹੈ ਉਸ ਜ਼ਮਾਨੇ ਵੇਦਾਂ ਦੇ ਵਿਚ ਹਿੰਦੁਸਤਾਨ ਵਿਚ ਝੂਠ, ਫਰੇਬ, ਦਗਾ ਕੋਈ ਨਾ ਹੋਵੇ, ਕਹਿੰਦੇ ਨੇ ਨਾ ਸੋਨੇ ਦੀਆਂ ਦੁਕਾਨਾਂ ਖੁਲ੍ਹੀਆਂ ਹੀ ਰਹਿੰਦੀਆਂ ਨੇ।

੩੩ ਕਰੋੜ ਦੇਵਤੇ ਮੌਜੂਦ, ਸਵਾ ਲੱਖ ਪੈਗੰਬਰ ਵੀ ਮੌਜੂਦ ਨੇ, ਚਾਰ ਕਿਤਾਬਾਂ ਵੀ ਮੌਜੂਦ, ਈਸਾਈਅਤ ਵੀ ਮੌਜੂਦ। ਫਿਰ ਗੁਰੂ ਨਾਨਕ ਸਾਹਿਬ ਦੇ ਆਉਣ ਦੀ ਲੋੜ ਕਿਉਂ ਪਈ ? ਕੀ ਪਹਿਲਾਂ ਪੀਰਾਂ, ਪੈਗੰਬਰਾਂ, ਅਵਤਾਰਾਂ, ਗੁਰੂਆਂ, ਸਾਧੂਆਂ ਵਿਚ ਕੋਈ ਘਾਟਾ ਸੀ, ਭਈ ਇਹ ਸਵਾਲ ਇਕ ਐਵੇਂ ਹੀ ਖਾਹਮਖਾਹ ਪੈਦਾ ਹੋ ਜਾਂਦਾ ਸੀ। ਆਪਣੇ ਅੰਦਰ ਹੀ ਉਸ ਘਾਟੇ ਨੂੰ ਪੂਰਾ ਕਰਨ ਵਾਸਤੇ ਗੁਰੂ ਨਾਨਕ ਸਾਹਿਬ ਆਏ ਸਨ, ਜੇ ਭਲਾ ਘਾਟਾ ਕੋਈ ਨਹੀਂ ਸੀ, ਕੀ ਫਿਰ ਗੁਰੂ ਨਾਨਕ ਸਾਹਿਬ ਨੇ ਪਹਿਲੇ ਆਏ ਹੋਏ ਪੈਗੰਬਰਾਂ ਤੇ ਇਕ ਕਿਸਮ ਦਾ ਹਮਲਾ ਨਹੀਂ ਕਰ ਦਿੱਤਾ ! ਕੀ ਲੋੜ ਪਈ ਉਹਨਾਂ ਦੇ ਆਉਣ ਦੀ ? ਐਸੇ ਸਵਾਲ ਦਿਮਾਗ ਵਿਚ ਆਦਮੀ ਸੋਚਦਾ ਹੈ ਕਿ ਬਾਬੇ ਨਾਨਕ ਦੇ ਆਉਣ ਦਾ ਕਾਰਨ ਕੀ ਸੀ। ਜਦੋਂ ਮੈਂ ਡੇਰੇ ਵਿਚ ਪੜ੍ਹਦਾ ਸਾਂ, ਗੁਰਪੁਰਬ ਵਾਲੇ ਦਿਨ ਹੀ ਮਹਾਂਪੁਰਸ਼ਾਂ ਨੇ ਕਥਾ ਕੀਤੀ, ਭਈ ਜਿਹੜੇ ਗੁਰੂ ਨਾਨਕ-ਨਿਰੰਕਾਰੀ ਤੋਂ ਪਹਿਲਾਂ ਆਏ, ਉਹਨਾਂ ਨੇ ਬੜੀ ਨੇਕ ਸਿਖਿਆ ਦਿੱਤੀ, ਚੰਗੇ ਰਸਤੇ ਪਾਏ, ਲੋਕਾਂ ਨੂੰ ਇਨਸਾਨੀਅਤ ਤੋਂ ਚੁੱਕ ਕੇ ਉਤਾਂਹ ਦੇਵਤਾ ਕੋਲ ਲੈ ਜਾਣ ਦੀ ਕੋਸ਼ਿਸ਼ ਕੀਤੀ, ਔਰ ਕਈਆਂ ਨੇ ਉਹਨਾਂ ਦੀ ਸਿਖਿਆ ਨੂੰ ਪ੍ਰਵਾਨ ਵੀ ਕਰ ਲਿਆ, ਕਈਆਂ ਦੇ ਜੀਵਨ ਸੁਧਰ ਵੀ ਗਏ, ਬੱਸ ਇਸੇ ਤਰ੍ਹਾਂ ਕੁਰਾਨ, ਇਸੇ ਤਰ੍ਹਾਂ ਕਿਤਾਬਾਂ, ਇਸੇ ਤਰ੍ਹਾਂ ਰਿਸ਼ੀ, ਇਸੇ ਤਰ੍ਹਾਂ ਪੈਗੰਬਰ, ਇਸੇ ਤਰ੍ਹਾਂ ਵੇਦ ਤੇ ਮਹਾਂਪੁਰਸ਼ ਕਹਿਣ ਲੱਗੇ, ਜਦੋਂ ਆਇਆ ਹੋਇਆ ਚਲਿਆ ਜਾਂਦਾ ਹੈ, ਉਹਦੇ ਚਲੇ ਜਾਣ ਬਾਅਦ ਤਾਂ ਕੁਝ ਚਿਰ ਉਹ ਸਿਖਿਆ ਯਾਦ ਰਹਿੰਦੀ ਹੈ, ਲੇਕਿਨ ਥੋੜੇ ਅਰਸੇ ਬਾਅਦ ਸੰਸਾਰੀ ਲੋਕ ਉੱਤਮ ਤੋਂ ਉੱਤਮ ਉਪਦੇਸ਼ ਨੂੰ ਵੀ ਭੁਲਾਅ ਦਿੰਦੇ ਨੇ, ਗਲਤ ਰਸਤਿਆਂ ਉਤੇ ਫਿਰ ਤੁਰ ਪੈਂਦੇ ਨੇ। ਜ਼ੁਲਮ-ਸਿਤਮ ਫੇਰ ਵੱਧ ਜਾਂਦੇ ਨੇ, ਅਤਿਆਚਾਰ ਫਿਰ ਵੱਧ ਜਾਂਦੇ ਨੇ, ਜਨਤਾ ਉਸ ਵੇਲੇ ਆਪਣੇ ਮਾਲਕ ਅੱਗੇ ਫਿਰ ਪੁਕਾਰ ਕਰਦੀ ਹੈ, ਫਿਰ ਕਿਸੇ ਦੀ ਲੋੜ ਭਾਸਦੀ ਹੈ, ਇਸ ਨੁਕਤਾ ਨਾਲ ਜੇ ਸੋਚੀਏ ਤਾਂ ਬਾਬੇ ਨਾਨਕ ਦੀ ਆਉਣ ਦੀ ਰੌਸ਼ਨੀ ਭਾਈ ਗੁਰਦਾਸ ਜੀ ਨੇ ਬੜੀ ਵਜ਼ਾਹਤ ਨਾਲ ਦਿੱਤੀ ਹੈ ਕਿ ਭਾਈ ਜੀ ਕਹਿੰਦੇ ਨੇ:-

*"ਜੁਗਿ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।"*

ਜਦੋਂ ਅਦਲਾ-ਬਦਲੀ ਹੁੰਦੀ ਹੈ। ਇਨਕਲਾਬ ਆਉਂਦਾ ਹੈ, ਤਬਦੀਲੀਆਂ ਹੁੰਦੀਆਂ ਨੇ, ਉਦੋਂ ਵਰਤਾਰਾ ਕੀ ਹੈ ? ਜਗਤ ਕਿਵੇਂ ਅਦਲਾ-ਬਦਲੀ ਵਿਚ ਆਉਂਦਾ ਹੈ ਤੇ ਭਾਈ ਸਾਹਿਬ ਕਹਿੰਦੇ:-

*"ਜੁਗਿ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।*
*ਉਠੇ ਗਿਲਾਨਿ ਜਗਤਿ ਵਿਚਿ"*

ਗਿਲਾਨ ਦਾ ਅਰਥ ਹੈ ਨਫਰਤ, ਜਦੋਂ ਜਗਤ ਦੀ ਜੁਗਤੀ ਤਬਦੀਲੀ ਦਾ ਮੌਕਾ ਆਉਂਦਾ ਹੈ, ਉਦੋਂ ਕੁਦਰਤੀ ਤੌਰ ਤੇ ਜਗਤ ਵਿਚ ਨਫਰਤ ਵੱਧ ਜਾਂਦੀ ਹੈ। ਇਕ ਦੂਜੇ ਨੂੰ ਵੇਖ ਕੇ ਚੰਗਾ ਨਾ ਜਾਣਨਾ, ਆਪਣੇ ਆਪ ਨੂੰ ਉੱਚਾ ਸਮਝਣਾ, ਦੂਜੇ ਨੂੰ ਨੀਂਵਾਂ ਸਮਝਣਾ, ਮਜ਼੍ਹਬਾਂ ਨੂੰ ਮਜ਼੍ਹਬ ਚੰਗੇ ਨਾ ਲਗਣੇ, ਫਿਰਕਿਆਂ ਨੂੰ ਫਿਰਕੇ ਚੰਗੇ ਨਾ ਲਗਣੇ, ਰੱਬ ਦੇ ਨਾਂ ਉਤੇ ਲੜਾਈਆਂ ਲੜਨੀਆਂ, ਕਈ ਜੰਗੋ-ਜਬਰ ਹੋਣੇ, ਕਈ ਧਰਤੀਆਂ ਖ਼ੂਨ ਨਾਲ ਰੰਗ ਦੇਣੀਆਂ, ਐਸੀ ਅਵਸਥਾ ਪੈਦਾ ਹੋ ਜਾਂਦੀ ਹੈ ਜਦੋਂ ਜੁਗਾਂ ਨੇ ਬਦਲਣਾ ਹੁੰਦਾ ਹੈ।

*"ਉਠੇ ਗਿਲਾਨਿ ਜਗਤਿ ਵਿਚਿ ਵਰਤੇ ਭ੍ਰਿਸ਼ਟਿ ਸੰਸਾਰਾ।"*

ਪਾਪ ਹਰ ਇਕ ਜਗ੍ਹਾ ਪ੍ਰਵੇਸ਼ ਹੋ ਜਾਂਦਾ ਹੈ ਤੇ ਉਹਨਾਂ ਪਾਪਾਂ ਦਾ ਸਦਕਾ ਸਾਰਾ ਸੰਸਾਰ ਭ੍ਰਿਸ਼ਟਿਆ ਜਾਂਦਾ ਹੈ। ਕੁਰਾਹੇ ਪੈ ਜਾਂਦਾ ਹੈ, ਚੰਗੀ ਗੱਲ ਸੁਣਨ ਲੱਗਿਆਂ ਫਿਰ ਸਾਰਾ ਸੰਸਾਰ ਰਹਿੰਦਾ ਹੀ ਨਹੀਂ:-

*ਵਰਤੇ ਪਾਪ ਭ੍ਰਿਸ਼ਟਿ ਸੰਸਾਰਾ। ਵਰਨਾ ਵਰਨ ਨ ਭਾਵਨੀ।*

ਇਕ ਵਰਣ ਦੂਜੇ ਵਰਨ ਨੂੰ ਚੰਗਾ ਨਹੀਂ ਲਗਦਾ, ਇਕ ਆਸ਼ਰਮ ਦੂਜੇ ਆਸ਼ਰਮ ਨੂੰ ਉਦੋਂ ਨਹੀਂ ਚੰਗਾ ਲਗਦਾ, ਇਕ ਫਿਰਕਾ ਦੂਜੇ ਫਿਰਕੇ ਨੂੰ ਨਹੀਂ ਚੰਗਾ ਲਗਦਾ, ਇਕ ਸੁਸਾਇਟੀ ਦੂਜੀ ਸੁਸਾਇਟੀ ਨੂੰ ਚੰਗੀ ਨਹੀਂ ਲੱਗਦੀ, ਔਰ ਇਹ ਹਾਲਤ ਇਸ ਵੇਲੇ ਬੜੇ ਜੋਬਨਾਂ ਉਤੇ ਮੈਂ ਦੇਖਣਾ ਹਾਂ। ਸਿੱਖ ਪੰਥ ਸਭ ਤੋਂ ਨਿੱਕੀ ਜਿਹੀ ਕੌਮ ਹੈ, ਇਹਦੇ ਤੁਸੀਂ ਜਥੇਦਾਰ ਦੇ ਜਥੇਦਾਰ ਗਿਣ ਲਵੋ, ਜੱਥੇ ਦੇ ਜੱਥੇ ਗਿਣ ਲਉ, ਇਸ ਦੀਆਂ ਪਾਰਟੀਆਂ ਗਿਣ ਲਵੋ, ਮੂੰਹ ਵਿਚ ਉਂਗਲੀਆਂ ਪੈ ਜਾਂਦੀਆਂ ਨੇ। ਫਿਰ ਇਕ ਦੂਜੇ ਨੂੰ, ਕੋਈ ਚੰਗਾ ਨਹੀਂ ਮੰਨਦਾ। ਪੰਥ ਦਾ ਬੜਾ ਨਰੋਆ ਅੰਗ ਸੀ, ਰਵੀਦਾਸੀਆਂ ਦੀ 'ਸੰਪਰਦਾ'। ਅਸੀਂ ਤੇ ਪਤਾ ਨਹੀਂ ਖਬਰੇ ਲਿਖਣਾ ਕਿ ਨਹੀਂ ਲਿਖਣਾ, ਪਤਾ ਨਹੀਂ ਮੰਨਣਾ ਕਿ ਨਹੀਂ ਮੰਨਣਾ, ਖੌਰਾਂ ਆਖਣਾ ਕਿ ਨਹੀਂ ਆਖਣਾ। ਔਰ ਬੜੇ-ਬੜੇ ਇਸ਼ਤਿਹਾਰ ਲੈਵਲ ਲੱਗ ਪਏ ਨੇ। ਪਹਿਲਾਂ ਪੰਥ ਦੀਆਂ ਅਖਬਾਰਾਂ ਚੁਕਦੇ ਨੇ, ਸ਼੍ਰੋਮਣੀ ਗੁਰੂ ਰਵਿਦਾਸ ਤੇ ਜਿਸ ਵੇਲੇ ਇਕੋ ਗੁਰੂ ਰਵਿਦਾਸ ਨੂੰ ਸ਼੍ਰੋਮਣੀ ਮੰਨ ਲਿਆ ਹੋਵੇ ਤਾਂ ਦਸ ਗੁਰੂ ਆਪੇ ਹੀ ਉਠਾਂਹ ਹੋ ਜਾਂਦੇ ਨੇ। ਸਿੱਖਾਂ ਨੇ ਆਪਣੇ ਥਾਂ ਜਲ-ਬਲ ਕੇ ਕੋਲਾ ਹੋ ਜਾਣਾ ਹੈ, ਭਈ ਸਾਡੇ ਗੁਰੂ ਉਠਾਂਹ ਤੇ ਇਨ੍ਹਾਂ ਦਾ ਗੁਰੂ ਉਤਾਂਹ। ਉਹ ਕਿਸ ਤਰ੍ਹਾਂ ਇਕ-ਦੂਜੇ ਨੂੰ ਚੰਗੇ ਲਗਣਗੇ। ਕੁਝ ਐਸੀ ਹਵਾ ਪੈਦਾ ਕਰ ਦਿੰਦੇ ਨੇ ਚਲਾਕ ਆਦਮੀ, ਜਿਸ ਦੇ ਨਾਲ ਫਿਜ਼ਾ ਵਿਗੜ ਜਾਣ ਕਰਕੇ ਖਿਆਲਾਤ ਜਿਹੜੇ ਨੇ, ਉਹ ਇਕ ਦੂਜੇ ਦੇ ਖਿਲਾਫ ਹੋ ਕੇ ਇੰਤਕਾਮ ਪੈਦਾ ਕਰ ਦਿੰਦੇ ਨੇ, ਬਦਲਾ ਲੈਣ ਦੀ ਭਾਵਨਾ ਪੈਦਾ ਕਰ ਦਿੰਦੇ ਨੇ।

*"ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ।"*

ਅਗਿਆਨ ਦਾ, ਬੇਸਮਝੀ ਦਾ, ਐਸਾ ਧੂੰਆਂ ਮਚਦਾ ਹੈ ਕਿ ਵੇਦ ਦੀ ਨਿੰਦਿਆ ਹੋਣ ਲੱਗਦੀ ਹੈ, ਵੇਦ ਦਾ ਮਤਲਬ ਚਾਰ ਵੇਦ ਨਹੀਂ, ਵੇਦ ਦਾ ਅਰਥ ਹੈ ਗਿਆਨ। ਤੁਸੀਂ ਜਦੋਂ ਵੇਦਾਂ ਦੇ ਵੀ ਨਾਂ ਪੜ੍ਹੋਗੇ ਨਾ, ਉਦੋਂ ਵੀ ਉਸ ਦੇ ਅਰਥ ਇਹੋ ਹੀ ਨਿਕਲਣਗੇ। ਵੇਦ ਭਗਵਾਨ ਅਰਥਾਤ ਭਗਵਾਨ ਕਾ ਗਿਆਨ। ਵੇਦ ਦਾ ਅਰਥ ਅਸਲ ਵਿਚ ਹੈ ਈ ਗਿਆਨ। ਸੂਝ-ਬੂਝ ਵਾਲੀਆਂ ਗੱਲਾਂ ਦੀ ਨਿੰਦਿਆ ਸ਼ੁਰੂ ਹੋ ਜਾਂਦੀ ਹੈ:-

*"ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ।*
*ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ।"*

ਵੇਦ ਦਾ ਮਤਲਬ ਗਿਆਨ ਵਲੋਂ, ਉੱਚੇ ਉਪਦੇਸ਼ ਦੇਣ ਵਾਲੇ ਗ੍ਰੰਥਾਂ ਵਲੋਂ, ਬੜੀ ਉੱਚੀ ਵਿਦਿਆ ਦੇਣ ਵਾਲੇ ਵੇਦਾਂ ਕੋਲੋਂ ਲੋਕ ਹੱਟ ਜਾਂਦੇ ਨੇ, ਲੋਕ ਕਾਇਆ ਬਦਲ ਲੈਂਦੇ ਨੇ, ਖਿਆਲ ਬਦਲ ਲੈਂਦੇ ਨੇ, ਕਰਵੱਟ ਬਦਲ ਲੈਂਦੇ ਨੇ, ਜਦੋਂ ਐਸੀ ਹਾਲਤ ਹੋ ਜਾਵੇ, ਐਸੀ ਗੜਬੜ ਫੈਲ ਜਾਵੇ ਤਾਂ ਫਿਰ ਸਤਿਗੁਰ ਤੋਂ ਬਿਨਾਂ ਕੋਈ ਗਿਆਨ-ਦਾਤਾ ਨਹੀਂ ਰਹਿੰਦਾ। ਸਤਿਗੁਰ ਦੇ ਅਵਤਾਰ ਦੀ ਉਦੋਂ ਲੋੜ ਭਾਸਦੀ ਹੈ ਜਨਤਾ ਨੂੰ:-

*ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਵਣਜਾਰਾ।*
*ਚੜੇ ਸੂਰ ਮਿਟਿ ਜਾਇ ਅੰਧਾਰਾ।*



ਇਹੋ ਜਿਹੇ ਗੁਰੂ ਦੀ ਲੋੜ ਭਾਸਦੀ ਹੈ, ਉਸ ਵੇਲੇ ਜਿਹੜਾ ਵਾਹਿਗੁਰੂ ਵਰਗਾ ਹੋਵੇ, ਜਿਸ ਦੇ ਪ੍ਰਗਟ ਹੋਣ ਨਾਲ ਚਾਨਣਾ ਹੋ ਜਾਵੇ, ਹਨੇਰਾ ਦੂਰ ਹੋ ਜਾਵੇ, ਇਹ ਭਾਈ ਜੀ ਨੇ ਇਕ ਨਿਸ਼ਾਨੀ ਦੱਸੀ ਹੈ:-

*"ਭਈ ਕਿਲਾਨਿ ਜਗਤ੍ਰਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ।"*

ਇੰਨੀ ਗੁਲਾਮੀ, ਇੰਨੀ ਨਫਰਤ ਵਧੀ, ਕਿ ਚਾਰ ਤੇ ਵਰਣ ਬਣ ਗਏ, ਖੱਤਰੀ, ਬ੍ਰਾਹਮਣ, ਸ਼ੂਦਰ, ਦਰਵੇਸ਼, ਚਾਰ ਆਸ਼ਰਮ ਬਣਾ ਦਿਤੇ। ਇਨ੍ਹਾਂ ਅੱਠਾਂ ਪਾਰਟੀਆਂ ਨੇ ਆਪਣਾ-ਆਪਣਾ ਢੰਡੋਰਾ ਪਿੱਟਣਾ ਹੈ। ਅੱਠ ਪਾਰਟੀਆਂ ਬਣ ਗਈਆਂ ਤੇ ਭਾਰਤਵਰਸ਼ ਦੀ ਥੋੜ੍ਹੀ ਜਿਹੀ ਜਨਤਾ ਦੀਆਂ, ਜਿਹੜੇ ਆਪਣੇ ਆਪ ਨੂੰ ਸੰਨਿਆਸੀ ਕਹਿੰਦੇ ਸਨ, ਜਗਤ ਨਾਲੋਂ ਕਤਾ-ਤਾਲੁਕ ਕਰ ਚੁਕੇ ਹੋਏ। ਉਹਨਾਂ ਦੀਆਂ ਦਸ ਪਾਰਟੀਆਂ ਬਣ ਗਈਆਂ। ਉਹਨਾਂ ਦੇ ਦਸ ਗਰੁੱਪ ਹੋ ਗਏ, ਉਹ ਦੱਸੀਂ ਥਾਈਂ ਵੰਡੇ ਗਏ, ਅੱਠ ਪਾਰਟੀਆਂ ਪਹਿਲਾਂ ਵੀ ਗਿਣੀਆਂ ਨੇ, ਦਸ ਸੰਨਿਆਸੀਆਂ ਦੀਆਂ ਤੇ ਇਹ ਅਠਾਰਾਂ ਹੋ ਗਈਆਂ।

*"ਦਸਿ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ।"*

ਜਿਹੜੇ ਜੋਗੀ ਦੁਨੀਆਂ ਨੂੰ ਰੱਬ ਦਾ ਰਾਹ ਦੱਸਣ ਵਾਲੇ ਸੀ, ਉਹਨਾਂ ਦੀਆਂ ਬਾਰਾਂ ਪਾਰਟੀਆਂ ਬਣ ਗਈਆਂ। ਹਿੰਦੁਸਤਾਨ ਦੀਆਂ ਖੌਰੇ ੩੦ ਪਾਰਟੀਆਂ ਬਣ ਗਈਆਂ, ਇਹ

ਪਾਰਟੀਆਂ ਇਕ ਦੂਜੇ ਦੇ ਲਾਗੇ ਨਹੀਂ ਸੀ ਬੈਠਦੀਆਂ, ਇਕ ਦੂਜੇ ਦੀ ਸੁਣਦੀਆਂ ਨਹੀਂ ਸਨ, ਇਕ ਦੂਜੇ ਨਾਲ ਮੇਲ-ਮੁਲਾਕਾਤ ਉਹਨਾਂ ਦਾ ਕੋਈ ਹੈ ਨਹੀਂ ਸੀ। ਰਾਮ-ਰਵੱਈਆ ਇਹਨਾਂ ਦਾ ਕੋਈ ਨਹੀਂ ਸੀ:-

*"ਦਸਿ ਨਾਮਿ ਸੰਨਿਆਸੀਆਂ ਜੋਗੀ ਬਾਰਹ ਪੰਥਿ ਚਲਾਏ।*
*ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ।*

ਕਿਤੇ ਜੋਗੀ ਬਣ ਗਏ, ਕਿਤੇ ਜੰਗਮ ਬਣ ਗਏ, ਕਿਤੇ ਦਿਗੰਬਰੀ ਬਣ ਗਏ, ਕਿਤੇ ਕੋਈ ਬਣ ਗਿਆ, ਕਿਤੇ ਕੋਈ। ਸਾਡਾ ਰਸਤਾਂ ਇਕ ਨਾ ਰਿਹਾ, ਸਾਡਾ ਨਿਸ਼ਾਨਾ ਇਕ ਨਾ ਰਿਹਾ, ਸਾਡਾ ਨੁਕਤਾ ਇਕ ਨਾ ਰਿਹਾ, ਭਾਰਤਵਰਸ਼ ਦੇ ਲੋਕੀ ਖੇਰੂੰ-ਖੇਰੂੰ ਹੋ ਗਏ, ਉਸ ਵੇਲੇ ਭਾਈ ਸਾਹਿਬ ਕਹਿੰਦੇ ਨੇ, ਮੰਦਰ ਢਾਹੇ ਜਾ ਰਹੇ ਸਨ ਤੇ ਉਹਨਾਂ ਦੀ ਜਗ੍ਹਾ ਮਸੀਤਾਂ ਬਣਾਈਆਂ ਜਾ ਰਹੀਆ ਸਨ। ਮਸੀਤਾਂ ਵਿਚ ਜਿਥੇ ਮੰਦਰ ਹੁੰਦੇ ਸਨ ਉਥੇ ਮਸੀਤ ਬਣਾ ਕੇ ਮਾਰਨ ਗਰੀਬ ਗਊ ਨੂੰ! ਬੜੀ ਗਰੀਬ ਜਿਹੀ ਜਾਤ ਹੈ ਗਊ ਵਿਚਾਰੀ, ਉਹਦਾ ਕਤਲ ਮਸੀਤ ਵਿਚ ਹੁੰਦਾ ਸੀ। ਜਿਸ ਮਸੀਤ ਵਿਚ ਰੱਬ ਦੀ ਬੰਦਗੀ ਕਰਨੀ ਹੈ, ਰੱਬ ਦੀ ਇਬਾਦਤ ਕਰਨੀ ਹੈ, ਉਥੇ ਬੇਜ਼ਬਾਨ ਜਾਨਵਰਾਂ ਦਾ ਕਤਲ ਹੁੰਦਾ ਸੀ। ਐਸੀ ਕੁਝ ਹਲਚਲ ਜਿਹੀ, ਐਸੀ ਕੁਝ ਗੜਬੜੀ ਹੁੰਦੀ ਸੀ। ਗਰੀਬ-ਨਿਵਾਜ਼ ਕਹਿੰਦੇ ਨੇ ਐ ਸੰਸਾਰ ਦੇ ਲੋਕੋ, ਜੇ ਆਪਣਾ ਭਲਾ ਚਾਹੁੰਦੇ ਹੋ ਨਾ:-



*"ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ।।*
*ਅਗਨਿ ਕੁੰਟ ਮਹਿ ਉਰਧ ਲਿਵ ਲਾਗਾ।"*

ਜਦੋਂ ਤੂੰ ਮਾਂ ਦੇ ਗਰਬ ਵਿਚ ਉਰਧ (ਪੁੱਠਾ) ਲਟਕਿਆ ਹੋਇਆ ਸੀ। ਅਗਨੀ ਦੇ ਕੁੰਡ ਵਿਚ, ਅੱਗ ਦੇ ਤਲਾਅ ਵਿੱਚ, ਜਦੋਂ ਤੂੰ ਪੁੱਠਾ ਲਟਕਿਆ ਹੋਇਆ ਸੀ, ਉਦੋਂ ਤੇਰਾ ਰਾਖਾ ਕੋਈ ਨਹੀਂ ਸੀ, ਤੈਨੂੰ ਬਚਾਉਣ ਵਾਲਾ ਕੋਈ ਨਹੀਂ ਸੀ। ਉਥੇ ਮਾਂ ਦੇ ਗਰਬ ਵਿਚ ਉਹਨੇ ਤੇਰੀ ਰਖਿਆ ਕੀਤੀ, 'ਵਾ ਨਾ ਲੱਗਣ ਦਿੱਤੀ:-

*"ਸੋ ਐਸਾ ਹਰਿ ਸੇਵਹੁ ਰੇ ਮਨ ਹਰਿ ਅੰਤਿ ਛਡਾਵਣਹਾਰਾ।।"*

ਅੰਤ ਵੇਲੇ ਜਿੰਨ ਜਮਾਂ ਦੀ ਫਾਹੀ ਕੱਟ ਕੇ ਤੇਰਾ ਛੁਟਕਾਰਾ ਕਰਾ ਸਕਣਾ ਹੈ ਨਾ ਉਹਨੂੰ ਸਿਮਰ, ਉਹਦੀ ਅਰਾਧਨਾ ਕਰ, ਇਹ ਤੇਰਾ ਫਰਜ਼ ਅਵਲੀਨ ਹੈ ਤੇ ਦੱਸ ਕੇ ਨਾ ਸਿਮਰਨ ਕਰੀਂ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਦੋਂ ਢਾਕੇ ਗਏ ਨੇ ਨਾ, ਢਾਕੇ ਉਦੋਂ ਪਹਿਲਾਂ ਆਪ ਸ੍ਰੀ ਪਟਨਾ ਸਾਹਿਬ ਰਹਿੰਦੇ ਸਨ, ਜਦੋਂ ਪਹਿਲੀ ਵਾਰ ਪਟਨੇ ਗਏ ਨੇ, ਉਦੋਂ ਆਪ ਨੇ ਇਕ ਬਾਗ ਵਿਚ ਡੇਰਾ ਲਾਇਆ। ਉਹ ਬਾਗ ਦੋਵੇਂ ਰਹੀਮ ਬਖਸ਼ ਤੇ ਕਰੀਮ ਬਖਸ਼, ਦੋਵੇਂ ਮੁਸਲਮਾਨਾਂ ਦੇ ਸਨ ਤੇ ਸਾਹਿਬਾਂ ਦੇ ਉਥੇ ਡੇਰਾ ਲਾ ਦੇਣ ਨਾਲ, ਬਾਣੀ ਪੜ੍ਹਨ ਨਾਲ, ਰੋਜ਼ ਆਸਾ ਦੀ ਵਾਰ ਲਗਣ ਨਾਲ, ਨਤੀਜਾ ਇਹ ਹੋਇਆ ਤੇ ਉਹ

ਰਹੀਮ ਬਖਸ਼ ਤੇ ਕਰੀਮ ਬਖਸ਼ ਨੇ ਉਹ ਬਾਗ ਗੁਰੂ ਤੇਗ ਬਹਾਦਰ ਦੇ ਨਾਂ ਲਾ ਦਿੱਤਾ। ਹੁਣ ਉਹ ਗੁਰੂ ਕੀ ਮਲਕੀਅਤ ਹੈ, ਉਥੇ ਇਕ ਗੁਰੂ ਕਾ ਸਿੱਖ ਹੋਇਆ ਅਭਿਆਸੀ ਸਿਮਰਨ ਵਾਲਾ, ਉਹਦਾ ਨਾਂ ਸੀ ਸੇਠ ਜਗਤਾ। ਉਹਦੇ ਨਾਂ ਤੇ ਇਤਿਹਾਸ ਵਿਚ ਇਹ ਜ਼ਿਕਰ ਆਇਆ ਹੈ ਕਿ ਉਹਨੂੰ ਕਿਸੇ ਨੇ ਇਸ਼ਨਾਨ ਕਰਦਿਆਂ ਨਹੀਂ ਸੀ ਵੇਖਿਆ ਤੇ ਨਾ ਹੀ ਉਹਦੇ ਕਦੇ ਚਿੱਟੇ ਚਮਕੀਲੇ ਬੜੇ ਧੁੰਦ ਤੇਜ਼ ਕਪੜੇ ਕਿਸੇ ਨੇ ਵੇਖੇ, ਤੇ ਕੰਮ ਕਰਦਾ ਸੀ ਕਚੌਰੀਆਂ ਤਲਣ ਦਾ। ਕਚੌਰੀਆਂ ਤਲਣ ਦਾ ਉਸ ਦਾ ਢੰਗ ਬੜਾ ਨਿਰਾਲਾ ਸੀ, ਜਿਸ ਵੇਲੇ ਦੁਕਾਨ ਸਜਾ ਲਏ, ਕਚੌਰੀਆਂ ਦਾ ਘਾਣ ਕੱਢ ਲਵੇ ਤੇ ਕੋਈ ਆਵੇ ਤੇ ਉਹਦੇ ਵਲ ਵੇਖਣਾ ਕਿ ਭਈ ਇਹ ਅਭਿਆਗਤ ਹੈ ਜਾਂ ਇਹਦੀ ਜੇਬ ਵਿਚ ਪੈਸਾ ਹੈ ਕਿ ਨਹੀਂ ! ਇਹ ਕਚੌਰੀਆਂ ਦੇ ਪੈਸੇ ਦੇ ਸਕਦਾ ਕਿ ਨਹੀਂ, ਪਹਿਲਾਂ ਉਹਨੂੰ ਜਾਚਣਾ, ਜਦੋਂ ਯਕੀਨ ਹੋ ਜਾਏ ਕਿ ਉਂਝ ਇਹ ਪੈਸੇ ਦੇਣ ਜੋਗਾ ਨਹੀਂ ਤੇ ਵੈਸੇ ਇਸ ਨੂੰ ਲੋੜ ਹੈ ਕਚੌਰੀਆਂ ਦੀ ਤੇ ਬੈਠਾਲਣਾ, ਆਦਰ ਸਤਿਕਾਰ ਨਾਲ, ਰੱਜ ਕੇ ਕਚੌਰੀਆਂ ਖਵਾਉਣੀਆਂ ਤੇ ਪੈਸਾ ਨਾ ਲੈਣਾ ਤੇ ਜਿਹੜੇ ਅਭਿਆਗਤ ਆਉਂਦੇ ਸਨ ਨਾ ਫਕੀਰ-ਫੁਕਰਾ, ਉਹਨਾਂ ਦੀ ਖਾਸ ਤੌਰ ਤੇ ਪੰਗਤ ਲਾਉਣੀ, ਗੁਰੂ ਕੇ ਸਿਖ ਵੀ ਕਈ ਪਟਨਾ ਆਉਂਦੇ ਸਨ, ਉਹਨਾਂ ਦੀ ਵੀ ਉਸੇ ਤਰ੍ਹਾਂ ਆਦਰ-ਸਤਿਕਾਰ ਨਲ ਸੇਵਾ ਕਰਨੀ, ਸਾਹਿਬ ਗਰੀਬ-ਨਿਵਾਜ਼ ਤੇਗ ਬਹਾਦਰ ਦੇ ਕੋਲ ਸ਼ਿਕਾਇਤ ਕੀਤੀ, ਭਈ ਮਹਾਰਾਜ ਤੁਸੀਂ ਬਾਗ ਵਿਚੋਂ ਉਠ ਕੇ, ਸ਼ਾਹੀ ਬਾਗ ਵਿਚੋਂ ਉਠ ਕੇ ਜਗਤੇ ਸੇਠ ਦੇ ਘਰ ਆ ਗਏ ਹੋ ਤੇ ਇਹਦੇ ਮੁਤੱਲਕ ਲੋਕੀਂ ਨਫਰਤ ਬੜੀ ਕਰਦੇ ਨੇ, ਕਿ ਇਹ ਇਸ਼ਨਾਨ ਨਹੀਂ ਕਰਦਾ, ਚਿੱਟੇ ਕਪੜੇ ਨਹੀਂ ਪਾਉਂਦਾ, ਕਿਸੇ ਨਾਲ ਇਸ ਨੂੰ ਹੱਸਦਿਆਂ ਨਹੀਂ ਦੇਖਿਆ, ਮਹਾਰਾਜ ਇਥੇ ਤਾਂ ਲੋਕ ਬੜੇ ਬਚਨ ਕਰਨ ਲੱਗ ਪਏ ਨੇ/ ਤਰ੍ਹਾਂ-ਤਰ੍ਹਾਂ ਦੇ, ਇਹ ਜਗ੍ਹਾ ਤੁਹਾਡੇ ਲਾਇਕ ਨਹੀਂ, ਇਹ ਜਗ੍ਹਾ ਤੁਹਾਡੇ ਕਾਬਲ ਨਹੀਂ, ਕਿਤੇ ਹੋਰ ਥਾਂ ਚਲੋ, ਆਸਣ ਲਾਈਏ। ਪਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਕਹਿਣ ਲੱਗੇ, ਲੋਕੋ ! ਸੰਸਾਰ ਦੇ ਲੋਕੋ, ਤੁਸੀਂ ਭੁੱਲੇ ਹੋਏ ਹੋ, ਇਹ ਸਭ ਤੋਂ ਪਹਿਲਾਂ ਪ੍ਰਭਾਤੇ ਉੱਠਦਾ ਹੈ, ਜਦੋਂ ਸਾਰੇ ਲੋਕ ਸੁੱਤੇ ਹੁੰਦੇ ਨੇ ਤੇ ਇਸ਼ਨਾਨ ਕਰਕੇ ਪੂਰਾ ਘੰਟਾ, ਡੇਢ ਘੰਟਾ ਇਹ ਸਿਮਰਨ ਕਰਦਾ ਹੈ। ਸਿਮਰਨ ਕਰਕੇ, ਫਿਰ ਆਪਣਾ ਨਿਤਨੇਮ ਕਰਕੇ, ਫਿਰ ਇਹ ਆ ਕੇ ਦੁਕਾਨ ਲਾਉਂਦਾ, ਫਿਰ ਇਹ ਆ ਕੇ ਆਪਣੀ ਭੱਠੀ ਤਪਾਉਂਦਾ, ਫਿਰ ਇਹ ਲੋਕਾਂ ਦੀ ਸੇਵਾ ਕਰਦਾ, ਇਹ ਦਿਖਾਵੇ ਦੇ ਕਰਮ ਨਹੀਂ ਕਰਦਾ, ਇਹਦੀ ਅੰਤਰ-ਆਤਮਾ ਬਿਰਤੀ ਜੁੜੀ ਹੋਈ ਹੈ, ਇਹ ਬੜਾ ਨਿਰਮਲ ਸਾਧ ਹੈ, ਇਸ ਨੂੰ ਮੋਹ-ਮਾਇਆ ਨਾਲ ਕੋਈ ਵਾਸਤਾ ਨਹੀਂ, ਇਹਦੇ ਮੁਤੱਲਕ ਲੋਕੀ ਗੱਲਾਂ ਕਰਦੇ ਨੇ ? ਉਹ ਤੇ ਬੜੇ ਭੁਲੇਖੇ ਵਿਚ ਪਏ ਹੋਏ ਨੇ, ਇਹ ਤਾਂ ਆਪਣੇ ਪ੍ਰਭੂ ਦਾ ਪਿਆਰਾ ਹੈ, ਪ੍ਰਭੂ ਦਾ ਪ੍ਰੇਮੀ ਹੈ ਔਰ ਬੜਾ ਉੱਚਾ ਸੰਤ ਹੈ ਇਹ। ਇਹ ਸਿਮਰਨ ਕਰਦਾ ਹੈ ਤੇ ਲੋਕਾਂ ਨੂੰ ਪਤਾ ਹੀ ਨਹੀਂ ਕਿ ਇਹ ਸਿਮਰਨ ਕਰਦਾ ਹੈ ਕਿ ਨਹੀਂ ਕਰਦਾ। ਢਾਕੇ ਵਿਚ ਜਿਹਨੂੰ ਹੀਰਾ ਮੰਡੀ ਰੇਲ ਬਜ਼ਾਰ ਕਹਿੰਦੇ ਨੇ,

ਉਥੇ ਸਭ ਤੋਂ ਪਹਿਲਾਂ ਸੰਗਤ ਕਾਇਮ ਕੀਤੀ ਹੈ ਸ੍ਰੀ ਨਾਨਕ-ਨਿਰੰਕਾਰੀ ਮਹਾਰਾਜ ਨੇ, ਤੇ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਦੇ ਵੇਲੇ ਭਾਈ ਅਲਮਸਤ ਜੀ ਢਾਕੇ ਗਏ ਨੇ, ਜਿਹੜੀਆਂ 22 ਮੰਜੀਆਂ ਗੁਰੂ ਅਮਰਦੇਵ ਨੇ ਕਾਇਮ ਕੀਤੀਆਂ ਸੀ, ਉਹਨਾਂ ਵਿਚੋਂ ਇਕ ਮੰਜੀ ਢਾਕੇ ਵੀ ਸੀ, ਭਾਈ ਅਲਮਸਤ ਜੀ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਗਏ ਨੇ ਢਾਕੇ, ਉਥੇ ਕੇਂਦਰ ਬਣਾ ਕੇ, ਸਾਰੇ ਇਲਾਕੇ ਵਿਚ ਢੰਡੋਰਾ ਦੇ ਕੇ ਤੇ ਭਾਈ ਨੱਥੇ ਨੂੰ ਉਥੋਂ ਦਾ ਜਥੇਦਾਰ, ਉਥੋਂ ਦਾ ਚੌਧਰੀ ਮੁਕੱਰਰ ਕੀਤਾ ਤੇ ਨੱਥੇ ਦੇ ਮੁਤੱਲਕ ਤਾਰੀਖ ਵਿਚ ਇਹ ਗੱਲ ਆਉਂਦੀ ਹੈ ਕਿ ਉਹ ਗਾਲ੍ਹਾਂ ਬੜੀਆਂ ਕੱਢਦਾ ਸੀ। ਬੜਾ ਕੌੜਾ ਬੋਲਦਾ ਸੀ, ਜ਼ਰਾ ਗੁਰਮਤਿ ਦੇ ਉਲਟ ਕੋਈ ਗੱਲ ਵੇਖੀ ਨਹੀਂ, ਨੱਥਾ ਕਿਸੇ ਦੇ ਗਲ ਪਿਆ ਨਹੀਂ। ਇਡਾ ਕਟੜ ਗੁਰਮੁਖੀਆ ਸੀ, ਤੇ ਉਥੇ ਇਕ ਸਿੱਖ ਹੋਇਆ ਭਾਈ ਬੁਲਾਕੀ ਰਾਮ ਤੇ ਬੁਲਾਕੀ ਰਾਮ ਦੀ ਮਾਂ ਤੇ ਇਹ ਦੋਵੇਂ ਕੀਰਤਨ ਕਰਦੇ ਸਨ, ਮਾਂ-ਪੁੱਤਰ ਤੇ ਜਿਥੇ ਭਾਈ ਨੱਥਾ ਪ੍ਰਚਾਰ ਕਰਦਾ ਸੀ ਹੀਰਾ ਮੰਡੀ ਤੇ ਉਥੇ ਭਾਈ ਬੁਲਾਕੀ ਰਾਮ ਤੇ ਉਹਦੀ ਮਾਂ ਦੋਵੇਂ ਰਲ ਕੇ ਕੀਰਤਨ ਕਰਦੇ ਸਨ, ਸੰਗਤਾਂ ਆਉਂਦੀਆਂ ਸਨ, ਅੰਮ੍ਰਿਤ ਪੀਂਦੀਆਂ ਸਨ, ਗਹਿਮਾ-ਗਹਿਮ ਸੀ, ਇਲਾਕਾ ਇਕੱਠਾ ਹੁੰਦਾ ਸੀ। ਜਦੋਂ ਤੇਗ ਬਹਾਦਰ ਜੀ ਉਥੇ ਗਏ ਨੇ ਨਾ ਤੇ ਸਿਖਾਂ ਨੇ ਸ਼ਿਕਾਇਤਾਂ ਕੀਤੀਆਂ, ਮਹਾਰਾਜ! ਇਹ ਜਿਹੜਾ ਨੱਥਾ ਹੈ ਨਾ, ਇਹ ਗਾਲ੍ਹਾਂ ਬੜੀਆਂ ਕੱਢਦਾ ਹੈ। ਪ੍ਰਚਾਰ ਕਰਦਾ-ਕਰਦਾ ਹੀ ਗਾਲ੍ਹਾਂ ਕੱਢਣ ਲੱਗ ਪੈਂਦਾ ਹੈ, ਤੇ ਅਗਲੇ ਅੱਖਰ ਤੁਸੀਂ ਸਮਝ ਜਾਉਗੇ, ਜਿਹੜੇ ਗੁਰੂ ਤੇਗ ਬਹਾਦਰ ਜੀ ਨੇ ਨੱਥੇ ਨਾਲ ਬੋਲੇ ਤੇ ਜਿਹੜਾ ਨੱਥੇ ਨੇ ਜਵਾਬ ਦਿੱਤਾ, ਹਜ਼ੂਰ ਸੁਣ ਕੇ ਖਿੜਖਿੜਾ ਕੇ ਹੱਸੇ। ਮਹਾਰਾਜ ਕਹਿਣ ਲੱਗੇ, "ਭਾਈ ਨੱਥਿਆ! ਤੇਰੇ ਮੁਤੱਲਕ ਸ਼ਿਕਾਇਤ ਹੈ ਭਈ ਤੂੰ ਗਾਲ੍ਹਾਂ ਬੜੀਆਂ ਕੱਢਦਾ ਹੈਂ, ਸੰਗਤ ਵਿਚ ਖਲੋਤਾ ਪ੍ਰਚਾਰ ਕਰਦਿਆਂ ਹੀ ਗਾਲ੍ਹਾਂ ਬੜੀਆਂ ਕੱਢ ਦੇਨਾ ਹੈਂ" ਤੇ ਇਡੀ ਮੋਟੀ ਗਾਲ੍ਹ ਕੱਢ ਕੇ ਕਹਿੰਦਾ, ਕੌਣ ਆਖਦਾ ਹੈ ? ਗੁਰੂ ਤੇਗ ਬਹਾਤਰ ਜੀ ਕਹਿੰਦੇ ਮੈਂ ਤਾਂ ਸਵਾਲ ਕੀਤਾ ਹੈ ਤੇ ਲੋਕੀਂ ਕਹਿੰਦੇ ਤੂੰ ਬੜੀਆਂ ਵੱਡੀਆਂ ਗਾਲ੍ਹਾਂ ਕੱਢਦਾ ਹੈਂ ਤੇ ਬੜੀ ਵੱਡੀ ਗਾਲ੍ਹ ਕੱਢ ਕੇ ਆਖਦਾ ਹੈ ਕੌਣ ਕਹਿੰਦਾ ਹੈ ? ਤੇ ਤੇਗ ਬਹਾਦਰ ਜੀ ਖਿੜਖਿੜਾ ਕੇ ਹੱਸ ਪਏ ਤੇ ਕਹਿਣ ਲੱਗੇ, ਸੰਗਤ ਜੀ! ਇਹ ਸ਼ੁਧ ਫਕੀਰ ਹੈ, ਇਹਦੇ ਵਿਚ ਛੱਲ-ਵਲ ਕੋਈ ਨਹੀਂ, ਇਹਦੀ ਗਾਲ੍ਹ ਨੂੰ ਵੀ ਸਿਖਿਆ ਹੀ ਸਮਝ ਜਾਉ। ਦੋ ਮਹਿਮਾ ਪ੍ਰਕਾਸ਼ ਨੇ ਇਕ ਨਿੱਕਾ ਤੇ ਇਕ ਵੱਡਾ, ਇਕ ਵਾਰਤਕ ਵਿਚ ਤੇ ਇਕ ਕਵਿਤਾ ਵਿਚ। ਉਹ ਜਿਹੜਾ ਕਵਿਤਾ ਵਿਚ ਹੈ ਨਾ ਮਹਿਮਾ ਪ੍ਰਕਾਸ਼ ਵੱਡਾ, ਕਿਤੇ ਉਹਨੂੰ ਪੜ੍ਹਿਓ, ਉਹਦੇ ਬਾਰੇ ਗਿਆਰਾਂ-ਬਾਰ੍ਹਾਂ ਸੱਤਰਾਂ ਲਿਖੀਆਂ ਨੇ ਮਹਿਮਾ ਪ੍ਰਕਾਸ਼ ਦੇ ਕਰਤੇ ਨੇ ਤੇ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਜੀ ਕਹਿਣ ਲੱਗੇ, "ਇਹਦੇ ਵਿਚ ਬੜਾ ਕੁਝ ਹੈ, ਇਹਦੀ ਸੇਵਾ ਕਰਨ ਵਾਲਾ ਨਿਹਾਲ-ਨਿਹਾਲ ਹੋ ਜਾਵੇਗਾ। ਇਹ ਅਭਿਆਸੀ ਹੈ, ਨੱਥੇ ਦੀ ਗਾਲ੍ਹ ਵਲ ਨਾ ਜਾਉ, ਅਭਿਆਸੀ ਹੈ। ਇਹ ਗਾਲ੍ਹ ਦੇ ਪਰਦੇ ਹੇਠਾਂ ਆਪਣਾ ਆਪ ਛੁਪਾ ਲੈਂਦਾ ਹੈ।" ਦੱਸਿਆ

ਕਿਸੇ ਨੂੰ ਨਹੀਂ ਤੇ ਫਿਰ ਸਿੱਖ ਆਏ ਇਕੱਠੇ ਹੋ ਕੇ, ਉਹਨਾਂ ਨੇ ਬੇਨਤੀ ਕੀਤੀ, ਤੇਗ ਬਹਾਦਰ ਜੀ ! ਤੁਹਾਡੇ ਦਰਸ਼ਨ ਨਾ ਹੋਣ ਤਾਂ ਅਸੀਂ ਬੜੇ ਬੇਬਲ ਹੋ ਜਾਂਦੇ ਹਾਂ। ਸਾਨੂੰ ਕੋਈ ਜੁਗਤੀ, ਸਾਨੂੰ ਕੋਈ ਉਪਾਅ ਦੱਸ ਜਾਉ, ਭਈ ਆਉਂਦੇ ਦਰਸ਼ਨ ਨਿੱਤ ਕਿਸ ਤਰ੍ਹਾਂ ਹੋਣ, ਨਿੱਤ ? ਤੇ ਮੇਰੇ ਇਤਿਹਾਸ ਵਿਚ ਤਿੰਨ ਸ਼ਬਦ ਆਉਂਦੇ ਨੇ ਤੇ ਗਰੀਬ ਸੱਚਾ ਪਾਤਿਸ਼ਾਹ ਕਹਿਣ ਲੱਗੇ, ਜਿਥੇ ਸਾਧ-ਸੰਗਤ, ਜਿਥੇ ਗੁਰਬਾਣੀ ਦੀ ਵਿਆਖਿਆ ਤੇ ਕੀਰਤਨ ਹੈ, ਉਥੇ ਮੇਰਾ ਵਾਸਾ ਹੈ ਤੇ ਉਥੇ ਮੇਰੇ ਦਰਸ਼ਨ ਹਨ। ਜੀਹਨੇ ਮੇਰੇ ਦਰਸ਼ਨ ਕਰਨੇ ਹੋਣ, ਉਹ ਸੰਗਤ ਵਿਚ ਜਾਏ, ਸੰਗਤ ਨਾਲ ਰਲ ਕੇ, ਮਨ ਲਾ ਕੇ, ਬਾਣੀ ਸੁਣ ਕੇ, ਮਨ ਲਾ ਕੇ, ਕੀਰਤਨ ਸੁਣ ਕੇ, ਫਿਰ ਰਸਨਾ ਨਾਲ ਇਹ ਗੱਲ ਆਖੇ ਵੀ:-

*"ਜਾ ਕਾ ਅੰਤੁ ਨ ਪਾਰਾਵਾਰਾ ॥"*

ਅਸੀਂ ਆਪਣੇ ਆਪ ਨੂੰ ਸਾਰੇ ਸਿੱਖ ਅਖਵਾਉਂਦੇ ਹਾਂ, ਬਾਬੇ ਨਾਨਕ ਦੇ ਅਖਵਾਉਂਦੇ ਹਾਂ, ਵੱਡੇ ਭਾਗ ਸਮਝਣੇ ਚਾਹੀਦੇ ਨੇ। ਪਰ ਜਿਸ ਵੇਲੇ ਅਰਾਧਨਾ ਵੇਖਣੀ ਹੋਵੇਗੀ ਨਾ, ਉਦੋਂ ਸਾਨੂੰ ਸਾਹਿਬਾਂ ਦੇ ਹਰ ਇਕ ਜੀਵਨ ਦਾ ਖੂੰਜਾ ਖੋਲ੍ਹਣਾ ਪਵੇਗਾ। ਗਰੀਬ-ਨਿਵਾਜ਼ ਪ੍ਰਭਾਤੇ ਕੀਰਤਨ ਕਰ ਰਹੇ ਸਨ, ਬੜੀਆਂ ਮਿੱਠੀਆਂ ਸੁਰਾਂ ਸਨ, ਭਾਵੇਂ ਲੋਕ ਦੁਨੀਆਂਦਾਰ ਤੇ ਸੁੱਤੇ ਈ ਹੋਏ ਸਨ, ਪਰ ਜਿਹੜੇ ਤਕਦੀਰ ਵਾਲੇ, ਜਿਨ੍ਹਾਂ ਦੀ ਨੀਂਦ ਟੁੱਟ ਗਈ ਹੋਈ ਸੀ, ਉਹ ਸੁਣ ਰਹੇ ਸਨ, ਉਹ ਗੱਲਾਂ ਕਿਤੇ ਰਾਏ ਬੁਲਾਰ ਦੇ ਕੰਨਾਂ ਵਿਚ ਵੀ ਪੈ ਗਈਆਂ ਤੇ ਮੰਜਾ ਛੱਡ ਕੇ ਆ ਗਿਆ ਭਈ ਚਲ ਕੇ ਵੇਖੀਏ, ਇਹ ਮਹਿਤਾ ਚੰਦ ਦਾ ਲੜਕਾ ਪ੍ਰਭਾਤੇ ਕੀ ਆਖਦਾ ਹੈ ? ਇਹ ਕੀ ਬੋਲ ਰਿਹਾ ਹੈ ? ਜਿਸ ਵੇਲੇ ਨੇੜੇ ਆਇਆ, ਹੋਰ ਨੇੜੇ ਆਇਆ, ਹੋਰ ਕਰੀਬ ਆਇਆ ਤੇ ਸਰਕਾਰ ਕੁਦਰਤ ਦਾ ਨਕਸ਼ਾ ਖਿੱਚ ਰਹੇ ਸਨ, ਐਂ ਜੁੜੀ ਹੋਈ ਸੁਰਤ ਵਿਚ ਕੁਦਰਤ ਦਾ ਨਕਸ਼ਾ ਖਿਚ ਰਹੇ ਸਨ:-

*"ਕੁਦਰਤਿ ਦਿਸੈ ਕੁਦਰਤਿ ਸੁਣੀਐ"*

ਜੇ ਤੇਰੀਆਂ ਅੱਖਾਂ ਵਿਚ ਮਾਲਕ ਦੀ ਕੁਦਰਤ ਨਹੀਂ ਵੱਸਦੀ, ਲੋਅ ਹੈ ਨਹੀਂ, ਤੈਨੂੰ ਲੱਭੇਗਾ ਕੁਝ ਨਹੀਂ, ਡੇਲੇ ਭਾਵੇਂ ਜਿੰਨੇ ਮਰਜ਼ੀ ਚਮਕਦੇ ਹੋਣ। ਕੰਨ ਤੇਰੇ ਕਿੱਡੇ ਸੋਹਣੇ ਤੇ ਮੁਲਾਇਮ ਹੋਣ, ਤੇ ਜਿਹੜੀਆਂ ਨਾੜਾਂ ਵਿਚ ਸੁਣਨ ਦੀ ਉਹਨਾਂ ਨੂੰ ਸ਼ਕਤੀ ਹੈ ਨਹੀਂ ਤੇ ਨਿਰੀ-ਪੁਰੀ ਸਜਾਵਟ ਈ ਹੈ, ਲਾਭ ਕੋਈ ਨਹੀਂ:-

***"ਕੁਦਰਤਿ ਭਉ ਸੁਖ ਸਾਰੁ ॥ ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰ ॥***

.........................................................................................

***ਕੁਦਰਤਿ ਖਾਣਾ ਪੀਣਾ ਪੈਨ੍ਹਣ ਕੁਦਰਤਿ ਸਰਬ ਪਿਆਰੁ ॥"***

ਹਜ਼ੂਰ ਕੁਦਰਤ ਨੂੰ ਬਿਆਨ ਕਰੀਏ ਤੇ ਕੁਰਾਨੇ-ਕਰੀਮ ਦਾ ਹਾਫਿਜ਼, ਪੰਜ ਵਕਤ ਦਾ ਨਮਾਜ਼ੀ ਰਾਏ ਬੁਲਾਰ, ਉਹਦੇ ਅੰਦਰ ਸਰਕਾਰ ਦੇ ਬਚਨ ਵੱਸਦੇ ਗਏ, ਮਤਵਾਲਾ ਜਿਹਾ ਹੁੰਦਾ ਗਿਆ ਤੇ ਜਦੋਂ ਸਮਾਪਤੀ ਹੋ ਗਈ, ਘਰ ਆ ਕੇ ਦੱਸਿਆ, ਪੁਛਿਆ ਕਿਸੇ ਨੂੰ ਨਹੀਂ,

ਬਾਹਰ ਚਲਾ ਗਿਆ ਜੰਗਲਾਂ ਵਿਚ ਬਾਹਰ ਤੇ ਨਾਨਕ, ਨਾਨਕ ਜ਼ਬਾਨ 'ਚੋਂ ਉਚਾਰਨ ਕਰਨ ਲਗ ਪਿਆ। ਅੱਜ ਦਰਬਾਰ ਵਿਚ ਨਹੀਂ ਆਇਆ ਰਾਏ ਬੁਲਾਰ, ਅਗਲੇ ਦਿਨ ਨਹੀਂ ਆਇਆ। ਘਰ ਵਿਚ ਹਫੜਾ-ਦਫੜੀ ਮੱਚ ਗਈ ਕਿ ਰਾਏ ਜੀ ਕਿਥੇ ਗਏ ? ਲੋਕੀ ਲੱਭਣ ਚੱਲੇ ਤੇ ਨਾਲ ਕਾਜ਼ੀ ਸਾਹਿਬ ਵੀ ਤੁਰੇ ਤੇ ਕਿਸੇ ਦਰੱਖਤ ਨਾਲ ਟੇਕ ਲਾ ਕੇ ਬੈਠਾ ਹੋਇਆ ਤੇ ਨਾਨਕ, ਨਾਨਕ, ਨਾਨਕ, ਨਾਨਕ ਦੀ ਧੁੰਨ ਲੱਗੀ ਹੋਈ ਹੈ ਤੇ ਕਾਜ਼ੀ ਨੇ ਕਿਹਾ, ਰਾਏ ਜੀ ਤੁਸੀਂ ਇਸਲਾਮ ਦੇ ਰੁਕਨ ਹੋ, ਤੁਸੀਂ ਇਸਲਾਮ ਦੇ ਹੀਰੋ ਹੋ, ਤੁਸੀਂ ਪੰਜ ਵਕਤ ਦੇ ਨਮਾਜ਼ੀ ਹੋ, ਜ਼ਕਾਤ ਦਿੰਦੇ ਹੋ, ਜੁੰਮੇ ਦੀ ਨਮਾਜ਼ ਹੈ, ਰੋਜ਼ੇ ਪੂਰੇ ਰਖਦੇ ਹੋ, ਬੜੇ ਪੱਕੇ ਮੁਸਲਮਾਨ ਹੋ, ਤੇ ਤੁਹਾਨੂੰ ਕੀ ਹੋ ਗਿਆ ਨਾਨਕ, ਨਾਨਕ, ਨਾਨਕ, ਨਾਨਕ ਜਪਣ ਲੱਗ ਪਏ ਹੋ। ਰਾਏ ਦੀਆਂ ਅੱਖਾਂ ਖੁਲ੍ਹੀਆਂ, ਕਹਿਣ ਲੱਗਾ, ਕਾਜ਼ੀ ਤੂੰ ਤਾਂ ਮੁਤੱਸਬੀ ਜਿਹਾ ਹੈਂ, ਤੈਨੂੰ ਇਸਲਾਮ ਦੀ ਬੜੀ ਕੋਈ ਕਰੜੀ ਜਿਹੀ ਪਾਨ ਚੜ੍ਹੀ ਹੋਈ ਹੈ, ਵੇਖੀਂ ! ਉਸ ਪਾਨ ਦਾ ਮਾਰਿਆ ਹੋਇਆ ਕਿਤੇ ਨਾਨਕ ਨਿਰੰਕਾਰੀ ਦੀ ਜਾਤ ਗਿਰਾਮੀ ਦੇ ਬਰਖਿਲਾਫ ਕੋਈ ਕੌੜਾ ਲਫਜ਼ ਨਾ ਬੋਲਦੀਂ। ਕੋਈ ਹਲਕਾ ਲਫਜ਼ ਨਾ ਬੋਲਦੀਂ, ਕਾਜ਼ੀ! ਮੈਂ ਗਿਆ ਸਾਂ ਦਰਸ਼ਨ ਕਰਨ, ਇਕ ਦਿਨ ਸਵੇਰੇ ਪ੍ਰਭਾਤੇ ਭਈ ਇਹ ਮਹਿਤਾ ਚੰਦ ਦਾ ਲੜਕਾ ਆਖਦਾ ਕੀ ਹੈ ? ਤੇ ਜਿਸ ਵੇਲੇ ਮੈਂ ਉਹਦੀ ਜ਼ਬਾਨ ਵਸਫ, ਉਹਦੀਆਂ ਬਰਕਤਾਂ, ਉਹਦੀਆਂ ਵਸਫਾਂ ਸੁਣੀਆਂ, ਉਹਦੀਆਂ ਸਿਫਤਾਂ ਸੁਣੀਆਂ, ਕਾਜ਼ੀ, ਮੈਂ ਤੈਨੂੰ ਕੀ ਦੱਸਾਂ ? ਮੇਰਾ ਮਨ ਨਾਨਕ ਦੇ ਮਨ ਵਿਚ ਦਾਖਿਲ ਹੋ ਗਿਆ। ਜੇ ਤੇ ਨਾਨਕ ਦਾ ਮਨ ਮੇਰੇ ਵਿਚ ਦਾਖਿਲ ਹੁੰਦਾ ਨਾ ਤੇ ਮੈਂ ਧੱਕੇ ਮਾਰ ਕੇ ਕੱਢ ਦੇਣਾ ਸੀ, ਕਿ ਚਲਾ ਜਾ ਇਸ ਘਰ ਤੋਂ, ਇਹ ਤੇ ਹਜ਼ਰਤ ਮੁਹੰਮਦ ਦਾ ਘਰ ਹੈ, ਇਸ ਘਰ ਵਿਚ ਇਕ ਲੱਖ ਚੌਵੀ ਹਜ਼ਾਰ ਪੈਗੰਬਰ ਵੱਸਦੇ ਨੇ, ਤੈਨੂੰ ਥਾਂ ਨਹੀਂ ਇਥੇ ? ਪਰ ਕੀ ਕਰਾਂ ਕਾਜ਼ੀ ਜੀ, ਉਹ ਤੇ ਨਹੀਂ ਮੇਰੇ ਮਨ ਵਿਚ ਆ ਕੇ ਵੱਸਿਆ ਮੈਂ ਉਹਦੇ ਮਨ ਵਿਚ ਵੱਸ ਗਿਆ ਹਾਂ। ਉਹਨੇ ਮੇਰੇ ਦਿਲ ਤੇ ਕਬਜ਼ਾ ਨਹੀਂ ਕੀਤਾ, ਸਗੋਂ ਮੈਂ ਆਪ ਉਹਦੇ ਦਿਲ ਦੀ ਕੋਠੜੀ ਵਿਚ ਦਾਖਿਲ ਹੋ ਗਿਆ ਹਾਂ।

***"ਜੀਅ ਪਏ ਹੋਏ ਜੋ ਅਧਿਕਾਰ ਤੌਂ ਬੀਚਾਰ ਕੀਜੈ,***
***ਲੋਕ ਲਾਜ ਭਲੋ-ਬੁਰੋ ਭਲੇ ਨਿਰਧਾਰੀਐ।"***

ਜੇ ਆਪਣੇ ਮਨ ਤੇ ਆਪਣਾ ਕੰਟਰੋਲ ਹੈ, ਦਿਲ ਤੇ ਕਾਬੂ ਹੈ, ਫੇਰ ਤੇ ਲੋਕ-ਲਾਜ ਦੀ ਵਿਚਾਰ ਕਰਨੀ ਚਾਹੀਦੀ ਹੈ। ਭਲੇ-ਬੁਰੇ ਦੀ ਵਿਚਾਰ ਕਰਨੀ ਚਾਹੀਦੀ ਹੈ, ਨੇਕੀ-ਬਦੀ ਦੀ ਵਿਚਾਰ ਕਰਨੀ ਚਾਹੀਦੀ ਹੈ, ਪਰ ਕਾਜ਼ੀ ਜੀ ਪਗ-ਸਰੋਨ ਸਭੀ ਪਰ ਵੱਸਬ ਹੈ, ਮੇਰੀਆਂ ਅੱਖਾਂ ਵੀ, ਮੇਰੇ ਹੱਥ ਵੀ, ਮੇਰੇ ਪੱਗ ਦਾ ਮਤਲਬ ਪੈਰ ਵੀ, ਮੇਰੇ ਸਰੋਨ ਮਤਲਬ ਕੰਨ ਵੀ ਇਹ ਸਭ ਕਿਸੇ ਦੇ ਵੱਸ ਵਿਚ ਹੋ ਗਏ ਨੇ, ਇਹ ਸਭ ਕਿਸੇ ਦੇ ਕਾਬੂ ਵਿਚ ਹੋ ਗਏ ਨੇ, ਇਹ ਕਿਸੇ ਦੇ ਅਧੀਨ ਹੋ ਗਏ ਨੇ ਤੇ ਜਿਹਦੇ ਅਧੀਨ ਹੋ ਗਏ ਨਾ ਉਧਰ ਹੀ ਦੌੜਦੇ ਨੇ, ਉਧਰ ਹੀ ਭੱਜਦੇ ਨੇ, ਉਧਰ ਹੀ ਨੱਸਦੇ ਨੇ, ਮੈਂ ਕਿਵੇਂ ਸੰਭਾਲਾਂ ? ਨਾ ਅੱਖਾਂ ਮੇਰੇ ਕਾਬੂ, ਨਾ

ਪੈਰ ਮੇਰੇ ਕਾਬੂ, ਨਾ ਕੰਨ ਮੇਰੇ ਕਾਬੂ, ਨਾ ਹੱਥ ਮੇਰੇ ਕਾਬੂ ਮੈਂ ਕਿਸ ਤਰ੍ਹਾਂ ਰੋਕਾਂ ? ਮੈਂ ਹਰ ਤਰ੍ਹਾਂ ਬੇਗਾਨਾ ਹੋ ਗਿਆ, ਓਪਰਾ ਹੋ ਗਿਆ, ਮੈਂ ਕਰਮ ਅਤੇ ਗਿਆਨ-ਇੰਦਰੀਆਂ ਨੂੰ ਗਿਆਨ ਦੇ ਦੇ ਕੇ, ਸਮਝਾ-ਸਮਝਾ ਕੇ ਕਿਸ ਤਰ੍ਹਾਂ ਆਪਣੇ ਕਾਬੂ ਕਰਾਂ ?

*"ਜੀਅ ਪਦੇ ਹੋਏ ਜੋ ਅਧਿਕਾਰ ਤੋ ਬੀਚਾਰ ਕੀਜੈ,*
*ਲੋਕ-ਲਾਜ ਭਲੋ-ਬੁਰੇ ਭਲੇ ਨਿਰਧਾਰੀ ਐ।"*
*"ਨਾਇਨ, ਕਰ, ਪਗ, ਸਭੀ ਸਰੋਨ ਸਭੀ ਪਰ ਵੱਸ ਭਏ,*
*ਉਤੇ ਜਲ ਜ਼ਾਤ ਇਨਹੋ ਕੈਸੇ ਸੰਭਾਰੀਐ।*
*ਹਰੀਸ਼ ਚੰਦਰ! ਭਈ ਸਭ ਭਾਂਤੀ ਸੋ ਪਰਾਈ ਹਮ,*
*ਇਨਹੇਂ ਗਿਆਨ ਕਹਿ ਕੋ ਕੈਸੇ ਕਹਿ ਨਿਵਾਰੀਐ।*
*ਅਰੇ! ਜੀਅ ਮੇਂ ਬਸਹਿ ਜੋ, ਤਾਹੇ ਦੀਜੀਏ ਨਿਕਾਲ,*
*ਪਰ ਜੀਅ ਆਪੇ ਬਸਹਿ ਜਾਮੇ ਤਾਹੇ ਕੈਸੇ ਕਹਿ ਬਿਸਾਰੀਐ।"*

ਜੇ ਤੇ ਕੋਈ ਮੇਰੇ ਮਨ ਵਿਚ ਆ ਵੱਸੇ ਉਹਨੂੰ ਤਾਂ ਮੈਂ ਧੱਕੇ ਮਾਰ ਕੇ ਕੱਢ ਦਿਆਂ, ਪਰ ਜਿਸ ਦੇ ਵਿਚ ਮੇਰਾ ਮਨ ਵੱਸ ਜਾਏ ਉਹ ਹੁਣ ਮੈਨੂੰ ਕਿਸ ਤਰ੍ਹਾਂ ਭੁਲੇ ਕਾਜ਼ੀ ? ਨਾਨਕ ਮੇਰੇ ਮਨ ਵਿਚ ਨਹੀਂ ਵੱਸਿਆ, ਮੈਂ ਨਾਨਕ ਦੇ ਮਨ ਵਿਚ ਵੱਸ ਗਿਆ ਹਾਂ, ਹੁਣ ਨਾਨਕ ਮੈਨੂੰ ਭੁੱਲਦਾ ਨਹੀਂ। ਮੈਂ ਜਨਾਬ ਕਾਜ਼ੀ ਸਾਹਿਬ ਦਾ ਇਕ ਬਚਨ ਪੜ੍ਹਿਆ ਹੈ:-



*"ਥਾ ਭਰੋਸਾ ਮੁਝ ਕੋ ਦਿਨ ਕਾ ਦੋ ਘੜੀ ਕੀ ਮੌਜ ਹੈ"*

ਐ ਕਾਜ਼ੀ ! ਮੈਨੂੰ ਆਪਣੇ ਦਿਲ ਤੇ ਯਕੀਨ ਸੀ ਭਈ ਇਹ ਇਸਲਾਮ ਦਾ ਦਿਲ ਹੈ, ਇਹ ਮੁਹੰਮਦ ਸਾਹਿਬ ਦਾ ਦਿਲ ਹੈ, ਇਹਦੇ ਉਤੇ ਕੁਰਾਨ ਦਾ ਅਸਰ ਹੈ। ਐਵੇਂ ਦੋ ਘੜੀਆਂ ਦੀ ਮੌਜ ਵੇਖਣ ਵਾਸਤੇ ਮੈਂ ਚਲਾ ਗਿਆ ਹਾਂ। ਭਈ ਇਹ ਹਿੰਦੂਆਂ ਦਾ ਮੁੰਡਾ ਕਰਦਾ ਕੀ ਹੈ, ਇਹ ਮਹਿਤਾ ਕਾਲੂ ਚੰਦ ਦਾ ਕਾਕਾ ਆਖਦਾ ਕੀ ਹੈ ?

*"ਥਾ ਭਰੋਸਾ ਮੁਝ ਕੋ ਦਿਲ ਕਾ ਦੋ ਘੜੀ ਕੀ ਮੌਜ ਹੈ,*
*ਪਰ ਦੇਖ ਕਰ ਉਸ ਕੋ ਯਹ ਜ਼ਾਲਮ ਭੀ ਉਸ ਕਾ ਹੋ ਗਿਆ।"*

ਜਿਸ ਵੇਲੇ ਮੇਰੇ ਦਿਲ ਨੇ ਦਰਸ਼ਨ ਕੀਤੇ ਬਾਬੇ ਨਾਨਕ ਦੇ, ਇਹ ਫੇਰ ਮੇਰਾ ਨਾ ਰਿਹਾ, ਬਾਬੇ ਨਾਨਕ ਦਾ ਹੋ ਗਿਆ। ਇਹ ਹੁਣ ਹਜ਼ਰਤ ਮੁਹੰਮਦ ਦਾ ਨਹੀਂ ਰਿਹਾ, ਇਹ ਹੁਣ ਬਾਬੇ ਨਾਨਕ ਦਾ ਹੋ ਗਿਆ। ਇਹ ਹੁਣ ਕਿਸੇ ਪੀਰ ਫਕੀਰ ਨੂੰ ਨਹੀਂ ਮੰਨਦਾ, ਇਹ ਨਾਨਕ ਦਾ ਬਣ ਗਿਆ। ਐ ਕਾਜ਼ੀ ! ਕਿਤੇ ਨਾਨਕ ਨੂੰ ਨਿੱਕਾ ਸ਼ਬਦ ਨਾ ਆਖੀਂ। ਸ੍ਰੀ ਨਾਨਕ ਨਿਰੰਕਾਰੀ ਸਾਹਿਬ ਸੱਚਾ ਪਾਤਿਸ਼ਾਹ ਜੀ ਸਾਧਾਂ ਵਾਲੇ ਕਪੜੇ ਪਾ ਕੇ ਟੂਰ ਤੇ ਚਲੇ ਗਏ, ਨਾਲ ਮਰਦਾਨਾ ਲੈ ਲਿਆ ਤੇ ਗਿਆਂ ਬੜੇ ਵਰ੍ਹੇ ਹੋ ਗਏ ਤੇ ਜਿਸ ਦਿਨ ਗਏ ਨੇ ਉਸ ਦਿਨ ਘਰ ਵਿਚ ਇਕ ਤਰ੍ਹਾਂ ਦਾ ਸੱਨਾਟਾ ਸੀ। ਉਸ ਦਿਨ ਹਜ਼ੂਰ ਜਨੇਊ ਪਾਉਣਾ ਸੀ ਤੇ ਮਾਸੀ ਆਈ ਹੋਈ ਸੀ, ਅੰਗ-ਸਾਕ ਆਏ ਹੋਏ ਸਨ, ਰਾਏ ਬੁਲਾਰ ਖ਼ੁਦ ਆਇਆ

ਹੋਇਆ ਸੀ। ਨਾਨਕ ਦੀ ਝੋਲੀ ਵਿਚ ਕੀ ਪਾਉਣਾ ਹੈ, ਕਪੜੇ, ਮੋਹਰਾਂ, ਬੜੇ-ਬੜੇ ਤੋਹਫੇ ਲਿਆਏ ਹੋਏ ਸਨ। ਅੱਜ ਨਾਨਕ ਨਿਰੰਕਾਰੀ ਦਾ ਧਾਰਮਿਕ ਸੰਸਕਾਰ ਹੋਣਾ। ਬੜੀ ਰੌਣਕ ਸੀ, ਬੜੇ ਗੀਤ ਗਾਏ ਜਾ ਰਹੇ ਸਨ, ਪਕਵਾਨ ਪਕਦੇ ਸਨ, ਪੂਰੀਆਂ ਤਲੀਆਂ ਜਾ ਰਹੀਆਂ ਸਨ, ਕੜਾਹ-ਪ੍ਰਸ਼ਾਦ ਤੇ ਸਬਜ਼ੀਆਂ ਬਣਦੀਆਂ ਸਨ, ਖੀਰਾਂ ਰਿਝਦੀਆਂ ਸਨ, ਇੰਝ ਸਾਰੇ ਪਾਸੇ ਚਹਿਲ-ਪਹਿਲ ਸੀ, ਫਿਰ ਬ੍ਰਾਹਮਣ ਆਇਆ, ਮੰਤਰ ਪੜ੍ਹੇ-ਹਵਨ ਕੀਤਾ, ਚੁਕਿਆ ਜਨੇਊ, ਲੋਕ ਸੱਧਰ ਭਰੀਆਂ ਨਜ਼ਰਾਂ ਨਾਲ ਵੇਖਦੇ ਸਨ, ਭਈ ਆ ਗਈ ਭਾਗਾਂ ਵਾਲੀ ਘੜੀ, ਦੇਣੀਆਂ ਨੇ ਮਹਿਤਾ ਕਾਲੂ ਚੰਦ ਨੂੰ ਮੁਬਾਰਕਾਂ, ਲਗਿਆ ਜਨੇਊ ਪਾਉਣ ਪੰਡਤ, ਤੇ ਸਰਕਾਰ ਨੇ ਹੱਥ ਖੜਾ ਕਰ ਦਿੱਤਾ, ਪੰਡਤ ਜੀ! ਮੈਂ ਜਨੇਊ ਨਹੀਂ ਪਾਵਾਂਗਾ। ਸਰਕਾਰ ਦੇ ਕਹਿਣ ਦੀ ਦੇਰ ਸੀ ਕਿ ਉਹ ਖੁਸ਼ੀਆਂ ਫੌਰਨ ਹਵੀ ਵਿਚ ਬਦਲ ਗਈਆਂ। ਮਾਸੀ ਨੇ ਆਪਣੀ ਭੈਣ ਨੂੰ ਤਾਹਨਾ ਮਾਰਿਆ ਏ, ਤੇਰਾ ਮੁੰਡਾ! ਜਿਹਨੂੰ ਨਾ ਖੁਸ਼ੀ ਦਾ ਪਤਾ, ਨਾ ਗਮੀ ਦਾ, ਕਿਹੜੇ ਵੇਲੇ ਕੀ ਕੰਮ ਕਰਨਾ ਚਾਹੀਦਾ, ਸੋਚਦਾ ਈ ਨਹੀਂ। ਅਸੀਂ ਚਾਵਾਂ-ਮਲ੍ਹਾਰਾਂ ਨਾਲ ਆਏ ਘਰਾਂ ਤੋਂ, ਇਹਨੇ ਜਨੇਊ ਪਾਉਣਾ ਇਨਕਾਰ ਕਰ ਦਿੱਤਾ ਹੈ, ਤੇ ਤ੍ਰਿਪਤਾ ਨੇੜੇ ਹੋ ਗਈ, ਬੇਟਾ! ਇਹ ਧਾਰਮਿਕ ਸੰਸਕਾਰ, ਇਹ ਆਤਮਿਕ ਜੀਵਨ ਹੈ, ਇਹ ਆਤਮਿਕ ਜਨਮ ਹੈ, ਕਾਲੂ ਚੰਦ ਨੇ ਸਮਝਾਇਆ, ਦਾਨਿਆਂ-ਪਰਦਾਨਿਆਂ ਨੇ ਸਮਝਾਇਆ, ਪੰਡਤ ਨੇ ਬੜੀਆਂ ਦਲੀਲਾਂ ਦਿੱਤੀਆਂ, ਪਰ ਸਾਹਿਬ ਇਕੋ ਗੱਲ ਕਹਿੰਦੇ ਸਨ, ਪਿਆਰਿਓ! ਜਿਹੜਾ ਜਨੇਊ ਇਥੇ ਰਹਿ ਜਾਣਾ ਹੈ, ਮੈਂ ਨਹੀਂ ਪਾਉਣਾ। ਮੈਨੂੰ ਉਹ ਜਨੇਊ ਪਾਉ ਜਿਹੜਾ ਮੇਰੇ ਨਾਲ ਜਾਣਾ ਹੈ, ਜਨੇਊ ਦੇ ਮੈਂ ਖਿਲਾਫ ਨਹੀਂ, ਪਰ ਮੈਂ ਇਹ ਜਨੇਊ ਨਹੀਂ ਪਾਉਣਾ ਚਾਹੁੰਦਾ ਜਿਹੜਾ ਟੁੱਟ ਜਾਏ, ਗਲ ਜਾਏ, ਸੜ ਜਾਏ, ਮੈਲਾ ਹੋ ਜਾਏ, ਮੁੜ ਕੇ ਖਰੀਦਣਾ ਪਵੇ। ਮੈਨੂੰ ਤੇ ਉਹ ਪਾਵੋ ਜਿਹੜਾ ਨਾ ਸੜੇ, ਨਾ ਗਲੇ, ਨਾ ਮੈਲਾ ਹੋਵੇ, ਨਾ ਟੁੱਟੇ ਤੇ ਦਰਗਾਹ ਤਕ ਮੇਰੇ ਨਾਲ ਜਾਵੇ। ਇਹੋ ਜਿਹਾ ਜਨੇਊ ਪੰਡਤ ਕੋਲ ਹੈ ਨਹੀਂ ਸੀ, ਸਾਰੇ ਨਿਰੁੱਤਰ ਹੋ ਗਏ ਤੇ ਤ੍ਰਿਪਤਾ ਦੀਆਂ ਰੀਝਾਂ ਉਤੇ ਤੇਲ ਪੈ ਗਈ। ਮਰਦਾਨੇ ਨੂੰ ਲਾਂਭੇ ਕਰਕੇ ਕਹਿਣ ਲੱਗੀ, ਮਰਦਾਨਿਆਂ! ਮੈਂ ਆਖਿਰ ਮਾਂ ਹਾਂ, ਮੈਂ ਕਿਸੇ ਸੁਖਾਂ-ਲੱਦੇ ਬੱਚੇ ਨੂੰ ਜਨਮ ਦਿੱਤਾ ਹੈ, ਮੇਰੇ ਸੀਨੇ ਵਿਚ ਮਾਂ ਵਾਲਾ ਦਿਲ ਹੈ, ਔਰ ਮੇਰੇ ਦਿਲ ਵਿਚ ਮਾਂ ਵਾਲੀ ਮਮਤਾ ਹੈ ਤੇ ਤੂੰ ਬੜਾ ਸਿਆਣਾ ਹੈਂ ਮਰਦਾਨਿਆਂ, ਤੂੰ ਨਾਲ ਚਲਿਆਂ ਹੈਂ, ਮੇਰੀ ਇਕ ਗੱਲ ਚੇਤੇ ਰੱਖੀਂ। ਜਿਹੜਾ ਆਪਣੀ ਮਰਜ਼ੀ ਨਾਲ ਤੁਰ ਚਲਿਆ ਹੈ, ਕਿਸੇ ਦੀ ਨਹੀਂ ਮੰਨਦਾ, ਖਬਰੇ ਇਸ ਨੇ ਕਦੋਂ ਆਉਣਾ ਹੈ, ਕਿਹੜੇ-ਕਿਹੜੇ ਦੇਸ਼ਾਂ ਵਿਚ ਜਾਣਾ ਹੈ, ਅਲਬੇਲਾ ਹੈ। ਮਰਦਾਨਿਆਂ ਮੇਰੀ ਇਕ ਗੱਲ ਯਾਦ ਰੱਖੀਂ। ਮਰਦਾਨੇ ਨੇ ਕਿਹਾ, "ਉਹ ਕਿਹੜੀ ?" ਮੇਰੇ ਬੱਚੂ ਨੂੰ, ਮੇਰੇ ਨਾਨਕ ਨੂੰ ਢਿਡੋਂ ਭੁੱਖਾ ਨਾ ਰੱਖੀਂ, ਮਾਂ ਨੇ ਕਿਹਾ, ਤੂੰ ਸਿਆਣਾ ਹੈਂ, ਤੂੰ ਦਾਨਾ ਹੈਂ, ਵੇਖੀਂ! ਕਿਤੇ ਮੇਰੇ ਬੱਚੇ ਦੀਆਂ ਆਂਦਰਾਂ ਨਾ ਕਲਪਦੀਆਂ ਰਹਿਣ, ਇਹ ਭੁੱਖਾ ਈ ਨਾ ਹਾਵੇ-ਹੌਂਕੇ ਮਾਰਦਾ ਰਹੇ। ਮਰਦਾਨਿਆਂ ਤੂੰ ਸਿਆਣਾ ਹੈਂ, ਇਸ ਦਾ ਖਿਆਲ ਰੱਖੀਂ ਤੇ

ਮਰਦਾਨੇ ਨੇ ਹੱਥ ਜੋੜੇ, ਚਰਨ ਫੜ ਕੇ ਕਿਹਾ, ਅੰਮਾਂ ! ਸਾਰੇ ਦੁਨੀਆਂ ਦਾ ਰਿਜ਼ਕ ਤੇ ਤੇਰੇ ਪੁੱਤ ਦੇ ਹੱਥ ਹੈ, ਤੇ ਤੇਰੇ ਪੁੱਤ ਦਾ ਰਿਜ਼ਕ ਮੇਰੇ ਕੋਲ ਕਿਵੇਂ ਆ ਗਿਆ। ਆਪਣੇ ਪੁੱਤਰ ਦੇ ਰਿਜ਼ਕ ਵਾਸਤੇ ਮੈਨੂੰ ਤਾਕੀਦਾਂ ਕਰ ਰਹੀ ਹੈਂ ? ਤੇ ਤ੍ਰਿਪਤਾ ਨੇ ਆਖਿਆ, ਤੂੰ ਸਮਝਿਆ ਨਹੀਂ, ਮੇਰੇ ਪੁੱਤਰ ਦੀ ਖੁਰਾਕ ਸੇਵੀਆਂ ਤੇ ਖੀਰਾਂ ਨਹੀਂ, ਮੇਰੇ ਪੁੱਤਰ ਦੀ ਖੁਰਾਕ ਮਾਹਲ-ਪੂੜੇ ਤੇ ਕੜਾਹ ਨਹੀਂ, ਮੇਰੇ ਪੁੱਤਰ ਦੀ ਖੁਰਾਕ ਵੰਨ-ਸੁਵੰਨੇ ਪਕਵਾਨ ਨਹੀਂ, ਮਰਦਾਨਿਆਂ ! ਮੇਰੇ ਬੱਚੂ ਦੀ ਖੁਰਾਕ ਹੈ "ਵਾਹਿਗੁਰੂ ਦੇ ਨਾਮ ਦਾ ਕੀਰਤਨ।" ਤੇ ਕੀਰਤਨ ਦੀ ਕੁੰਜੀ ਰਬਾਬ ਤੇਰੇ ਕੋਲ ਹੈ। ਜਦੋਂ ਮੇਰਾ ਪੁੱਤਰ ਤੈਨੂੰ ਆਖੇ ਨਾ ਰਬਾਬ ਵਜਾ ਤੇ ਇਨਕਾਰ ਨਾ ਕਰੀਂ, ਮੇਰੇ ਪੁੱਤਰ ਦੀ ਖੁਰਾਕ ਮੇਰੇ ਪੁੱਤਰ ਨੂੰ ਮਿਲ ਜਾਏ, ਇਸ ਨੂੰ ਆਤਮਿਕ ਭੋਜਨ ਮਿਲ ਜਾਏ ਤਾਂ ਇਹ ਤ੍ਰਿਪਤ ਹੋ ਜਾਏਗਾ। ਜੇਕਰ ਤੂੰ ਕੀਰਤਨ ਤੇ ਰਬਾਬ ਵਜਾਉਣੀ ਮਨ੍ਹਾ ਨਾ ਕਰੀਂ ! ਮਾਂ ਦੀ ਗੱਲ ਸੁਣੀ, ਸਾਥੀ ਬਣ ਕੇ ਚਲਾ ਗਿਆ, ਕਈ ਵਰ੍ਹੇ ਬੀਤ ਗਏ ਨੇ ਗਿਆਂ ਨੂੰ ਤੇ ਵਰ੍ਹਿਆਂ ਦੇ ਬਾਅਦ ਅੱਜ ਇਕ ਕਮਰੇ ਦੇ ਅੰਦਰ ਉੱਚੇ ਜਿਹੇ ਪਲੰਘ ਉਤੇ ਕੋਈ ਯਾਦ ਵਿਚ ਜੁੜਿਆ ਬੈਠਾ ਏ, ਜਿਸ ਦੀ ਦਾੜ੍ਹੀ ਚਿੱਟੀ ਹੈ, ਜਿਸ ਦੀਆਂ ਮੁੱਛਾਂ ਚਿੱਟੀਆਂ ਨੇ, ਜਿਸ ਦੇ ਸਿਰ ਦੇ ਕੇਸ ਚਿੱਟੇ ਨੇ, ਜਿਸ ਦੀ ਪੁਸ਼ਾਕ ਚਿੱਟੀ ਹੈ, ਜਿਹੜੇ ਮੰਜੇ ਉਤੇ ਬੈਠਾ ਹੋਇਆ ਹੈ, ਉਹ ਚਾਦਰ ਚਿੱਟੀ ਹੈ, ਇਹ ਇਕ ਬਰਫ ਦਾ ਪੁਤਲਾ, ਕੋਹ-ਹਿਮਾਲੀਆ ਦੀ ਚੋਟੀ ਉਤੇ ਬੈਠਾ, ਅੰਦਰੋਂ ਕੋਈ ਧੀਮੀ-ਧੀਮੀ ਅਵਾਜ਼ ਜਿਹੀ ਆ ਰਹੀ ਹੈ, ਮੂੰਹ ਤੇ ਝੁਰੜੀਆਂ ਵੀ ਪਈਆਂ ਹੋਈਆਂ ਨੇ। ਹੱਡੀਆਂ ਨੇ ਮਾਸ ਨਾਲੋਂ ਤੁਅੱਲਕ ਵੀ ਤੋੜ ਲਿਆ ਹੈ, ਪਰ ਇਹ ਰੰਗ ਵਿਚ ਰੰਗਿਆ ਹੋਇਆ ਮਸਤਾਨਾ, ਅਲਮਸਤ ਦੀਵਾਨਾ ਕਿਸੇ ਦੀ ਯਾਦ ਵਿਚ ਜੁੜਿਆ ਹੋਇਆ। ਤੇ ਸਾਹਿਬ ਨਾਨਕ-ਨਿਰੰਕਾਰੀ ਕਹਿਣ ਲੱਗੇ, ਮਰਦਾਨਿਆਂ ! ਮੈਂ ਕਈ ਸੱਜਣ ਗਿਆਨੀ ਤੇ ਮਰਦਾਨੇ ਦਾ ਜਦੋਂ ਜ਼ਿਕਰ ਆਏ, ਮੈਂ ਕਈ ਨਾਮ ਪੜ੍ਹੇ ਮੁਸਕਰਾਨਾ ਜਿਹੇ ਲਹਿਜੇ ਵਿਚ ਲੈਂਦੇ ਨੇ ਕਿ ਮਰਦਾਨਾ ਭੁੱਖਾ ਜਿਹਾ ਰਹਿੰਦਾ ਹੈ, ਜਦੋਂ ਆਖਿਆ ਨਾਨਕ ਨੂੰ ਉਦੋਂ ਆਖਦਾ ਮੈਂ ਭੁੱਖਾ ਮਰ ਗਿਆ। ਅਰੇ ਬਾਬਾ ! ਮਰਦਾਨੇ ਨੂੰ ਪਹਿਲਾਂ ਪੜ੍ਹ ਲੈ, ਫਿਰ ਉਸ ਤੇ ਨੁਕਤਾਚੀਨੀ ਕਰੀਂ। 36 ਵਰ੍ਹੇ ਸਰਕਾਰ ਦੇ ਨਾਲ ਰਿਹਾ ਹੈ ਤੇ 36 ਵਰ੍ਹਿਆਂ ਵਿਚ ਮਰਦਾਨੇ ਨੇ ਇਕ ਵੇਰਾਂ ਵੀ ਸ਼ਿਕਾਇਤ ਕੀਤੀ ਨਹੀਂ ਕਿ ਮਹਾਰਾਜ ! ਮੈਨੂੰ ਕੋਈ ਕਪੜਾ ਚਾਹੀਦਾ ਹੈ, ਮੇਰੇ ਘਰੋਂ ਕੋਈ ਚਿੱਠੀ ਆਈ ਹੈ, ਮੇਰਾ ਪਰਿਵਾਰ ਬੜਾ ਦੁੱਖੀ ਹੈ, ਛੱਤੀਆਂ ਵਰ੍ਹਿਆਂ ਵਿਚ ਕੋਈ ਸ਼ਿਕਾਇਤ ਨਹੀਂ ਤੇ ਛੱਤੀਆਂ ਵਰ੍ਹਿਆਂ ਵਿਚ ਇਕ ਵੇਰਾਂ ਵੀ ਨਾਨਕ ਨੂੰ ਨਹੀਂ ਕਿਹਾ ਕਿ ਮੈਨੂੰ ਛੁੱਟੀ ਦਿਉ ਕਿ ਮੈਂ ਆਪਣੇ ਪਰਿਵਾਰ ਨੂੰ ਮਿਲਣ ਜਾਣਾ ਹੈ। ਕਿੰਨਾ ਕੁ ਤਿਆਗੀ ਹੋਵੇਗਾ, ਸਫਰ ਕੀਤਾ ਹੈ ਪਹਾੜਾਂ ਦਾ, ਸਫਰ ਕੀਤਾ ਹੈ ਧਰਤੀ ਕੰਡਿਆਲੀ ਦਾ, ਸਫਰ ਕੀਤਾ ਹੈ ਬਰੇਤੇ ਦਾ, ਸਫਰ ਕੀਤਾ ਹੈ ਜੰਗਲਾਂ ਦਾ, ਕਦੀ ਇਹ ਗੱਲ ਨਹੀਂ ਆਖੀ, ਮਹਾਰਾਜ ਕਿਸੇ ਪਿੰਡ ਵਿਚ ਤੁਸੀਂ ਡੇਰਾ ਨਹੀਂ ਲਾਉਂਦੇ, ਐਵੇਂ ਜੰਗਲਾਂ ਵਿਚ ਭੌਂਦੇ ਫਿਰਦੇ ਹੋ, ਕਿਸੇ ਥਾਂ ਕਦੇ ਬੈਠ ਜਾਉ। ਏਨਾ ਤਪੀਆ, ਏਨਾ ਕਾਬੂ

ਕੀਤਾ ਹੋਇਆ ਜਿਸ ਨੇ ਮਨ, ਉਸ ਮਰਦਾਨੇ ਦੇ ਪਰਛਾਵੇ ਵਰਗਾ ਕੋਈ ਬਣ ਕੇ ਤੇ ਵਿਖਾਵੇ। ਤਿੰਨ ਦਿਨ ਜੇ ਆਪਣੇ ਕਾਕੇ ਦੀ ਦੇਸ਼ੋਂ ਚਿੱਠੀ ਨਾ ਆਵੇ ਤਾਂ, ਇੰਝ ਹੋਣ ਲੱਗਦਾ ਹੈ ਖਬਰੇ ਕੀ ਹੋਵੇਗਾ ਤੇ ਯਾਰੋ ਮਰਦਾਨਾ ਵੀ ਤੇ ਕਾਕੇ ਦਾ ਪਿਉ ਹੈਗਾ ਸੀ, ਉਹਨੇ ਤੇ ਕਦੇ ਨਹੀਂ ਆਖਿਆ ਸੀ ਕਿ ਮੇਰੇ ਮੁੰਡੇ ਦਾ ਕੀ ਹਾਲ ਹੋਵੇਗਾ, ਬੜੀ ਉੱਚੀ ਆਤਮਾ ਦਾ ਮਾਲਿਕ ਸੀ ਮਰਦਾਨਾ! ਸਾਹਿਬ ਮਰਦਾਨੇ ਨਾਲ ਗੱਲੀਂ ਪੈ ਗਏ ਮਰਦਾਨਿਆਂ! ਰਬਾਬ ਗਿਲਾਫ ਕਰ ਲੈ, ਛੇਤੀ ਕਰ, ਤਿਆਰੀ ਕਰ, ਜਾਣਾ ਹੈ। ਮਹਾਰਾਜ ! ਅਜੇ ਆਸਾ ਦੀ ਵਾਰ ਦਾ ਕੀਰਤਨ ਕਾਫੀ ਰਹਿੰਦਾ ਹੈ ਤੇ ਹਜ਼ੂਰ ਕਹਿਣ ਲੱਗੇ ਨਹੀਂ ਖਿੱਚਾਂ ਪੈ ਰਹੀਆਂ ਨੇ, ਧੂੰਆਂ ਪੈ ਰਹੀਆਂ ਨੇ, ਅਗੰਮੀ ਸੱਦੜੇ ਆ ਰਹੇ ਨੇ, ਜਿਹੜੇ ਸਲੋਕ ਆਸਾ ਦੀ ਵਾਰ ਦੇ ਰਹਿ ਗਏ ਨੇ ਮਰਦਾਨਿਆਂ। ਇਹ ਕਿਸੇ ਅਤਿ ਪਿਆਰੇ ਦੇ ਲਾਗੇ ਬਹਿ ਕੇ ਪੜ੍ਹੇ ਜਾਣੇ ਨੇ, ਇਹ ਜਿਹੜੇ ਸਲੋਕ ਨੇ ਨਾ ਇਹਨੇ ਬੜਿਆਂ ਦਾ ਪਾਰ-ਉਤਾਰਾ ਕਰਨਾ ਹੈ। ਮਰਦਾਨਿਆਂ, ਤੂੰ ਛੇਤੀ ਕਰ, ਤਿਆਰ ਹੋ ਜਾ, ਹੁਕਮ ਹਜ਼ੂਰ ਦਾ ਸੀ। ਭਾਈ ਮਰਦਾਨਾ ਜੀ ਤਿਆਰ ਹੋ ਗਏ, ਸਫਰ ਮੁੱਕਦਾ ਗਿਆ, ਸਮਾਂ ਮੁੱਕਦਾ ਗਿਆ, ਮੰਜ਼ਿਲ ਨੇੜੇ ਆਉਂਦੀ ਗਈ, ਕਾਫੀ ਅਰਸਾਂ ਦੇ ਬਾਅਦ ਸਾਹਿਬ ਨੇ ਆਖਿਆ, ਮਰਦਾਨਿਆਂ ! ਨੇਤਰ ਖੋਲ੍ਹ, ਚਾਰ-ਚੁਫੇਰੇ ਵੇਖ, ਧਰਤੀ ਨੂੰ ਪਛਾਣ, ਧਰਤੀ ਦੀ ਵਾਕਫੀ ਕਰ, ਚੰਗੀ ਤਰ੍ਹਾਂ ਨਿਰਣੇ ਕਰ, ਅਸੀਂ ਕਿਥੇ ਆ ਗਏ ਹਾਂ, ਕਿਹੜੇ ਦੇਸ਼ ਆ ਗਏ ਹਾਂ, ਕਿਹੜੇ ਮੰਡਲ ਵਿਚ ਆ ਗਏ ਹਾਂ, ਮਰਦਾਨਿਆਂ ! ਕੋਈ ਪਤਾ ਕਰ। ਮਰਦਾਨੇ ਨੇ ਚਾਰ-ਚੁਫੇਰੇ ਵੇਖਿਆ, ਧਰਤੀ ਵੇਖੀ, ਘਾਹ ਵੇਖਿਆ, ਬੂਟੇ ਵੇਖੇ, ਰੁੱਖ ਦਰੱਖਤ ਵੇਖੇ, ਕੋਈ ਸਮਝ ਨਾ ਪਵੇ, ਨਿੰਮੂ ਜਿਹਾ ਹੋ ਗਿਆ ਤੇ ਕਿਹਾ, ਸਾਹਿਬ ਸਮਝ ਨਹੀਂ ਪੈਂਦੀ ਅਸੀਂ ਕਿਹੜੀ ਧਰਤੀ ਵਿਚ ਹਾਂ ? ਕਿਹੜੇ ਮੰਡਲ ਵਿਚ ਹਾਂ, ਕਿਥੇ ਲੈ ਆਏ ਹੋ ਤੁਸੀਂ ? ਲੀਲ੍ਹਾ ਦੇ ਮਾਲਕ ਹੋ ਤੁਸੀਂ ਜਾਣੋ। ਤੇ ਸਾਹਿਬ ਕਹਿਣ ਲੱਗੇ, ਮਰਦਾਨਿਆਂ ! ਤੂੰ ਇਸ ਧਰਤੀ ਨੂੰ ਨਹੀਂ ਪਛਾਣਿਆ। ਇਥੇ ਤਾਂ ਮੈਂ ਗਾਈਆਂ ਮੱਝੀਆਂ ਚਾਰਦਾ ਰਿਹਾ ਹਾਂ, ਇਥੇ ਤਾਂ ਮੈਨੂੰ ਸੱਪਾਂ ਨੇ ਛਾਵਾਂ ਕੀਤੀਆਂ। ਮੇਰੀ ਸੇਵਾ ਵਾਸਤੇ ਤਾਂ ਵਣ ਖੜੇ ਹੋ ਗਏ। ਮਰਦਾਨਿਆਂ ਇਸ ਧਰਤੀ ਦੀਆਂ ਕੰਡਿਆਰੀਆਂ ਮੈਨੂੰ ਗੁਲਾਬ ਨਾਲੋਂ ਪਿਆਰੀਆਂ ਨੇ, ਇਸ ਧਰਤੀ ਦੇ ਜੰਡ ਮੈਨੂੰ ਕਚਨਾਰ ਨਾਲੋਂ ਪਿਆਰੇ ਨੇ, ਇਸ ਧਰਤੀ ਦੀਆਂ ਬੇਰਾਂ ਮੈਨੂੰ ਗੁਲਾਬ ਤੇ ਸੂਰਜਮੁੱਖੀ ਨਾਲੋਂ ਮੋਤੀਆਂ ਤੋਂ ਚੰਗੀਆਂ ਨੇ। ਇਹ ਧਰਤੀ ਮੇਰੀ ਜਨਮ-ਭੂਮੀ ਹੈ। ਮੈਂ ਇਥੇ ਕਈਆਂ ਸਿੱਖਾਂ ਦੇ ਦਰਸ਼ਨ ਕੀਤੇ ਨੇ, ਉਹ ਜਦੋਂ ਇੰਡੀਆ ਦਾ ਨਾਂ ਲੈਂਦੇ ਨੇ ਨਾ, ਇੱਦਾਂ ਲੈਂਦੇ ਨੇ ਜਿਵੇਂ ਇੰਡੀਆ ਸੜ-ਬਲ ਕੇ ਫੂਕ ਹੀ ਦੇਣੀ ਹੁੰਦੀ ਹੈ ਤੇ ਮੈਂ ਉਦੋਂ ਹੈਰਾਨ ਹੋ ਜਾਨਾ ਹਾਂ ਕਿ ਨਾਨਕਿਆਂ ਨੇ ਕੰਮ ਨਹੀਂ ਆਉਣਾ, ਕੰਮ ਪੇਕਿਆਂ ਨੇ ਹੀ ਆਉਣਾ ਹੈ। ਪਿਆਰਿਓ ! ਮੈਂ ਰਹਿੰਦਾ ਹੋਵਾਂ ਫਗਵਾੜੇ ਤੇ ਲਾਗੇ ਕਿਸੇ ਪਿੰਡ ਵਿਚ ਮੇਰਾ ਤੁਹਾਡਾ ਪਰਿਵਾਰ ਆ ਜਾਏ ਫਗਵਾੜੇ, ਉਹਨੂੰ ਕੋਈ ਔਖੀ-ਭਾਰੀ ਬਣ ਜਾਏ ਤੇ 33 ਬੰਦੇ ਜਾਣਦੇ ਹੋਣਗੇ, ਫਲਾਣੇ ਦੀ ਨੂੰਹ ਹੈ, ਫਲਾਣੇ ਦੀ ਦੋਤਰੀ ਹੈ, ਫਲਾਣੇ ਦੀ ਪੋਤਰੀ ਹੈ।

ਇਹ ਅਮਕੇ ਦੀ ਧੀ-ਭੈਣ ਹੈ। ਇਥੇ ਸਾਨੂੰ ਕੌਣ ਜਾਣਦਾ ਹੈ, ਅਸੀਂ ਕੌਣ ਹਾਂ ? ਮੈਂ ਇਕ ਅੰਗਰੇਜ਼ ਦੀ ਕਿਤਾਬ ਪੜ੍ਹੀ ਹੈ ਕਪੜੇ। ਉਹ ਕਹਿੰਦਾ ਹੈ, ਜਿਥੇ ਤੈਨੂੰ ਜਾਣਦਾ ਹੀ ਕੋਈ ਨਹੀਂ, ਭਈ ਤੂੰ ਕੌਣ ਹੈਂ ? ਤੇਰੇ ਪਿਉ ਨੂੰ, ਨਾਨਕਿਆਂ ਨੂੰ, ਦਾਦਿਆਂ ਨੂੰ, ਜਾਣਦਾ ਹੀ ਨਹੀਂ, ਤੂੰ ਉਹਦੇ ਵਾਸਤੇ ਚੌਦਾਂ ਹਜ਼ਾਰ ਰੁਪਇਆ ਗਜ਼ ਵਾਲਾ ਕਪੜਾ ਪਾ ਕੇ ਫਿਰੇਂ ਲੋਕਾਂ ਨੂੰ ਕੀ ? ਨੰਦ ਲਾਲ ਜਿਧਰ ਮਰਜ਼ੀ ਸੀਟੀਆਂ ਵਜਾਉਂਦਾ ਪਿਆ ਹੈ, ਪਰ ਜਿੱਥੇ ਤੈਨੂੰ ਕੋਈ ਜਾਣਦਾ ਹੈ ਨਾ ਤੂੰ ਪੁੱਤ ਕਿਸ ਦਾ ਹੈਂ, ਤੂੰ ਪੋਤਰਾ ਕਿਸ ਦਾ, ਤੂੰ ਦੋਤਰਾ ਕਿਸ ਦਾ, ਉਥੇ ਤੂੰ ਤਿੰਨ ਆਨੇ ਗਜ਼ ਵਾਲਾ ਖੱਦਰ ਪਾ ਕੇ ਬਜ਼ਾਰ ਵਿਚ ਚਲਾ ਜਾਏਂ, ਲੋਕੀ ਉਠ ਕੇ ਖਲੋ ਜਾਣਗੇ, ਫਲਾਣੇ ਦਾ ਪੋਤਰਾ ਹੈ ਭਾਈ ! ਤੇਰਾ ਆਦਰ ਹੋਵੇਗਾ, ਤਿੰਨਾਂ ਆਨਿਆਂ ਗਜ਼ ਦੇ ਕਪੜੇ ਤੋਂ। ਜਿਥੇ ਤੈਨੂੰ ਜਾਣਦਾ ਹੀ ਕੋਈ ਨਹੀਂ, ਉਥੇ ਤੇਰਾ ਹਜ਼ਾਰਾਂ ਰੁਪਏ ਵਾਲੇ ਕਪੜਿਆਂ ਨਾਲ ਵੀ ਕੋਈ ਆਦਰ ਨਹੀਂ। ਫੇਰ ਆਪਣਾ ਘਰ। ਆਪਣੇ ਘਰ ਨਾਲ ਕੋਈ ਮੁਕਾਬਲਾ ਨਹੀਂ ਕਰ ਸਕਦਾ। ਛੱਜੂ ਦੇ ਕੋਈ ਘਰ ਨੂੰ ਹੀਰੇ ਨਹੀਂ ਸੀ ਲੱਗੇ ਹੋਏ, ਪਰ ਉਹਦਾ ਆਪਣਾ ਸੀ, ਉਹਦੇ ਕੋਲ ਰਹਿਆ ਨਹੀਂ ਗਿਆ, ਕਹਿਣਾ ਹੀ ਪਿਆ:-

***"ਜੋ ਸੁੱਖ ਛੱਜੂ ਦੇ ਚੁਬਾਰੇ, ਸੋ ਬੱਲਖ ਨ ਬੁਖਾਰੇ।"***

ਜਨਾਬ ਸ਼ੇਖ ਸ਼ਾਅਦੀ ਸਾਹਿਬ ਨੂੰ ਕਿਸੇ ਨੇ ਰੋਟੀ ਵਰਜੀ, ਕੁੱਕੜ ਬਣਾਇਆ, ਤਿੱਤਰ ਬਣਾਇਆ, ਕਈ ਕੁਝ ਬਣਾਏ, ਕਲੇਜੀ ਬਣਾਈ, ਕੋਰਮਾ ਬਣਾਇਆ ਤੇ ਸ਼ੇਖ ਸ਼ਾਅਦੀ ਸਾਹਿਬ ਜਦੋਂ ਰੋਟੀ ਖਾਣ ਲੱਗੇ ਤੇ ਕਹਿੰਦੇ, ਹਾਏ ਦਾਵ ਤੇ ਸ਼ੀਰਾਦ। ਆਹ ! ਦਾਵ ਤੇ ਸ਼ੀਰਾਦ, ਉਹ ਰੋਟੀ ਖਵਾਉਣ ਵਾਲਾ ਬੜਾ ਹੈਰਾਨ ਹੋਇਆ, ਭਈ ਇਹ ਆਪਣੇ ਘਰ ਪਤਾ ਨਹੀਂ ਕਿਹੋ ਜਿਹੀ ਰੋਟੀ ਖਾਂਦਾ ਹੈ, ਜਿਹੜਾ ਬਾਰ-ਬਾਰ ਆਪਣੇ ਘਰ ਦੀ ਰੋਟੀ ਨੂੰ ਚੇਤੇ ਕਰ ਰਿਹਾ ਹੈ। ਇਕ ਦਿਨ ਉਹ ਫਿਰਦਾ-ਫਿਰਦਾ ਉਹ ਸ਼ਿਰਾਜੀ ਦੇ ਘਰ ਆ ਗਿਆ ਤੇ ਸ਼ਿਰਾਜੀ ਨੇ ਇਕ ਰੋਟੀ ਰੁੱਖੀ ਇਕ ਦਾਲ ਨਾਲ ਉਹਦੇ ਅੱਗੇ ਰੱਖ ਕੇ ਆਖਿਆ, ਭਈ ਬਿਸਮਿਲਾ ਆਖ ! ਪਿਆਰਿਆ ਖਾ, ਉਹ ਰੋਟੀ ਖਾਣ ਲਗ ਪਿਆ ਤੇ ਇੱਧਰ-ਉਧਰ ਵੇਖੇ ਹੁਣ ਕੋਈ ਪਲੇਟ ਆਊਗੀ, ਖੀਰ ਵਾਲੀ ਆਵੇਗੀ, ਫਿਰਨੀ ਵਾਲੀ ਆਵੇਗੀ, ਕੋਈ ਵਰਕਾਂ-ਛਰਕਾਂ ਵਾਲੀ ਆਏਗੀ। ਜਨਾਬ ਸ਼ੇਖ ਸ਼ਾਅਦੀ ਸਾਹਿਬ ਨੇ ਖਾਣਾ ਖਾਧਾ, ਬਿਸਮਿਲਾ ਆਖਿਆ, ਅੱਲ੍ਹਾ ਦਾ ਸ਼ੁਕਰਾਨਾ ਕੀਤਾ ਤੇ ਚਲੇ ਗਏ, ਉਹਦੇ ਕੋਲੋਂ ਰਿਹਾ ਨਾ ਗਿਆ ਤੇ ਕਹਿੰਦਾ, ਤੂੰ ਤੇ ਆਖਦਾ ਸੀ ਹਾਏ ਦਾਵ ਤੇ ਸ਼ੀਰਾਦ, ਹਾਏ ਦਾਵ ਤੇ ਸ਼ੀਰਾਦ। ਆਹ ਦਾਵ ਤੇ ਸ਼ੀਰਾਦ, ਰੁੱਖੀ ਰੋਟੀ, ਤੇ ਸ਼ਾਅਦੀ ਹੱਸਿਆ, ਜੇ ਮੈਨੂੰ ਤਿੰਨ ਦਿਨ ਤੇਰੇ ਘਰ ਰਹਿਣਾ ਪੈਂਦਾ ਨਾ ਤਿੰਨ ਦਿਨ ਤੇ ਜਿਸ ਤਰ੍ਹਾਂ ਦੀ ਤਕੱਲੁਫ ਵਾਲੀ ਰੋਟੀ ਤੂੰ ਬਣਾਈ ਸੀ ਤੇ ਤੂੰ ਦੂਜੇ ਦਿਨ ਹੀ ਕਾਹਲਾ ਪੈ ਜਾਣਾ ਸੀ, ਇਹ ਬੁੱਢਾ ਕਦੋਂ ਜਾਏ, ਕਦੋਂ ਸਿਆਪਾ ਗਲੋਂ ਲਹੂ। ਕਿੰਨੇ ਕੁ ਦਿਨ ਇਥੇ ਰਹਿਣਾ ਹੈ ਉਹਨੇ, ਕਿੰਨੇ ਕੁ ਦਿਨ ਇਸ ਨੇ ਕਿਆਮ ਕਰਨਾ ਹੈ, ਜਾਣਾ ਕਿ ਨਹੀਂ ਜਾਣਾ, ਤੇਰੇ ਗਲ ਮੈਂ ਬਿਪਤਾ ਬਣ ਕੇ ਪੈ ਜਾਣਾ ਸੀ ਤੇ ਮੇਰੀ ਜਿਹੜੀ ਰੋਟੀ ਹੈ ਨਾ

ਛੇ ਵਰ੍ਹੇ ਮੇਰੇ ਘਰ ਬੈਠਾ ਰਹੇਂ ਉਹੋ ਜਿਹੀ ਮਿਲਣੀ ਹੈ, ਮਿੱਤਰਾ ! ਨਾ ਮੇਰੇ ਤੇ ਕੋਈ ਬੋਝ ਹੈ, ਨਾ ਮੈਂ ਤੇਰੇ ਵਲ ਵੇਖ ਕੇ ਸੜਨਾ ਹਾਂ, ਨਾ ਮੈਂ ਤੈਨੂੰ ਜਵਾਬ ਦੇਣਾ ਹੈ, ਇਹ ਛੇ ਵਰ੍ਹੇ ਤੈਨੂੰ ਰੋਟੀ ਇਹੋ ਜਿਹੀ ਮਿਲ ਸਕਦੀ ਹੈ। ਫਰੀਦ ਸਾਹਿਬ ਨੂੰ ਚੇਤੇ ਕਰਿਆ ਕਰ, ਆਪਣੇ ਦੇਸ਼ ਦੀ ਗੱਲ ਕਰਨ ਲਗਿਆਂ:-

*"ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥"*

ਜਿਹੜੀ ਆਪਣੀ ਚੰਗੇਰ ਦੀ ਚੌਦਾਂ ਦਿਨਾਂ ਦੀ ਸੁੱਕੀ ਹੋਈ ਲੱਕੜੀ ਵਰਗੀ ਰੋਟੀ ਹੈ ਨਾ, ਉਹ ਆਬੇਹਯਾਤ ਹੈ, ਦੂਜੇ ਦੇ ਘਰ ਦਾ ਜਿਹੜਾ ਪਕਵਾਨ ਹੈ ਨਾ, ਜਿਥੋਂ ਝਿੜਕਾਂ ਪੈਣੀਆਂ ਨੇ, ਭਾਵੇਂ ਦੁਹਾਈ ਰੱਬ ਦੀ ਹੋਵੇ। ਆਪਣੇ ਮੁਲਕ ਦਾ ਦੁਸ਼ਮਣ ਨਾ ਬਣ, ਆਪਣੇ ਮੁਲਕ ਦੇ ਬਰਖਿਲਾਫ ਆਪਣੇ ਖਿਆਲ ਨਾ ਪੈਦਾ ਕਰ, ਆਪਣਾ ਮੁਲਕ, ਆਪਣਾ, ਆਪਣਾ ਹੈ। ਸ੍ਰੀ ਨਾਨਕ ਨਿਰੰਕਾਰੀ ਸਾਹਿਬ ਸੱਚੇ ਪਾਤਿਸ਼ਾਹ ਗੱਲਾਂ ਕਰ ਰਹੇ, ਮਰਦਾਨਿਆਂ ! ਇਹ ਮੇਰੀ ਜਨਮ ਭੂਮੀ ਹੈ, ਮਰਦਾਨਿਆਂ ! ਇਹ ਮੇਰਾ ਪੇਕਾ ਨਗਰ ਹੈ, ਇਥੇ ਮੈਂ ਬੜੇ ਕਲੋਲ ਕੀਤੇ ਨੇ, ਪਰ ਮੈਂ ਤਲਵੰਡੀ ਨਹੀਂ ਜਾਣਾ। ਇਕੱਲਾ ਜਾ, ਮੈਂ ਇਥੇ ਤੇਜਭਾਨ ਦੇ ਖੂਹ ਤੇ ਬੈਠਾਂਗਾ ਤੇ ਤੂੰ ਆਪਣੀ ਘਰ ਵਾਲੀ ਨੂੰ ਮਿਲੀਂ, ਬੱਚਿਆਂ ਨੂੰ ਮਿਲੀਂ, ਗੱਲ-ਬਾਤ ਕਰੀਂ, ਪਰ ਜ਼ਬਾਨੋਂ ਬੋਲੀਂ ਕੁਝ ਨਾ, ਇਹ ਮੇਰਾ ਹੁਕਮ ਈ। ਇਹਦੀ ਪਾਲਣਾ ਕਰਨੀ ਹੋਵੇਗੀ। ਜਦੋਂ ਘਰਦਿਆਂ ਨੂੰ ਮਿਲ ਕੇ ਵਿਹਲਾ ਹੋ ਜਾਏਂ ਮਰਦਾਨਿਆਂ, ਮੇਰੇ ਘਰ ਵੀ ਜਾਈਂ, ਆਖਰ ਮੇਰੀ ਮਾਂ ਹੈ ਵਿਚਾਰੀ, ਨੁੱਕਰੇ ਬੈਠ-ਬੈਠ ਕੇ ਮੈਨੂੰ ਯਾਦ ਕਰਦੀ ਹੋਵੇਗੀ। ਮਾਂ ਦੀ ਸੁੱਧ ਲਿਆਵੀਂ। ਮਰਦਾਨਿਆਂ ਉਹ ਜਾਣੇ ਕੀ ਹੋਇਆ, ਮਾਇਆ ਦਾ ਪੁਜਾਰੀ ਹੈ, ਪਰ ਮੇਰਾ ਪਿਤਾ ਤੇ ਹੋਇਆ ਹੈ ਨਾ। ਭਾਵੇ ਉਹਨੇ ਨਿਗੁਣੀ ਜਿਹੀ ਗੱਲ ਤੋਂ ਮੈਨੂੰ ਚਪੇੜਾਂ ਮਾਰੀਆਂ ਸਨ, ਆਖਰ ਮੇਰਾ ਬਾਪ ਹੈ, ਮੇਰਾ ਜਨਮ-ਦਾਤਾ ਹੈ, ਮੇਰੇ ਲਈ ਉਹ ਬੋਹੜ੍ਹ ਦੀ ਛਾਂ ਹੈ, ਮੇਰੇ ਪਿਤਾ ਜੀ ਦਾ ਵੀ ਸੁੱਖ ਸੁਨੇਹਾ ਲਈਂ ਮਰਦਾਨਿਆਂ ਤੇ ਮੈਨੂੰ ਦੱਸੀਂ ! ਫਿਰ ਸਾਰਿਆਂ ਵਲੋਂ ਵਿਹਲਾ ਹੋ ਕੇ ਫਿਰ ਰਾਏ ਬੁਲਾਰ ਦੇ ਘਰ ਜਾਈਂ, ਉਸ ਬੁੱਢੜੇ ਦੀ ਖਬਰ ਲਿਆਈਂ, ਉਹ ਸਿਮਰਨ ਦੇ ਮੈਦਾਨ ਵਿਚ ਕਿਥੇ ਕੁ ਪਹੁੰਚਿਆ ਹੈ, ਉਹਦੀ ਬਿਰਤੀ ਕਿੰਨੀ ਕੁ ਟਿਕੀ ਹੈ, ਉਸ ਦਾ ਮਨ ਕਿੰਨਾ ਕੁ ਜੁੜਿਆ ਹੈ, ਉਹਨੂੰ ਇਹ ਯਕੀਨ ਰਿਹਾ ਕਿ ਨਹੀਂ ਰਿਹਾ:-

*"ਅੰਤ ਛਡਾਵਣਹਾਰਾ ਪਿਆਰੇ ਅੰਤ ਛਡਾਵਣਹਾਰਾ।"*

ਰੁਖਸਤ ਲੈ ਕੇ ਮੂੰਹ ਕੀਤਾ ਤਲਵੰਡੀ ਵਲ ਮਰਦਾਨੇ ਨੇ, ਦਸਾਂ, ਅੱਠਾਂ ਬੰਦਿਆਂ ਨੇ ਵੇਖਿਆ ਮਰਦਾਨਾ ਇਕੱਲਾ। ਇਹਨੇ ਤੇ ਸਾਡੇ ਨਾਨਕ ਨਾਲੋਂ ਨਹੀਂ ਸੀ ਵਿਛੜਣਾ। ਇਹ ਇਕੱਲਾ ਤੇ ਨਾਲੇ ਬੜਾ ਉਦਾਸ-ਉਦਾਸ ਮਾਲੂੰਮ ਹੁੰਦਾ ਹੈ। ਉਹ ਸਾਰੇ ਬੰਦੇ ਮਰਦਾਨੇ ਕੋਲ ਆ ਗਏ ਤੇ ਕਹਿਣ ਲੱਗੇ, ਮਰਦਾਨਿਆਂ ! ਤੇਰਾ ਜਜਮਾਨ ਕਿਥੇ ਹੈ ? ਇਸ ਤਲਵੰਡੀ ਦਾ ਚੰਨ ਕਿਥੇ ਹੈ ? ਸਾਡੀ ਨਿੱਕੀ ਜਿਹੀ ਬਸਤੀ ਤਲਵੰਡੀ ਨੂੰ ਮਸ਼ਹੂਰ ਕਰ ਦੇਣ ਵਾਲਾ

ਉਹ ਨਾਨਕ-ਨਿਰੰਕਾਰੀ ਕਿਥੇ ਹੈ ? ਮਰਦਾਨਿਆਂ ! ਤੂੰ ਇਕੱਲਾ ਹੀ ਆ ਗਿਆ ਹੈਂ, ਸਾਡੇ ਨਾਨਕ-ਨਿਰੰਕਾਰੀ ਉਤੇ ਕੋਈ ਭਾਣਾ ਤੇ ਨਹੀਂ ਵਰਤ ਗਿਆ, ਉਹਦੇ ਤੇ ਕੋਈ ਮੁਸੀਬਤ ਤੇ ਨਹੀਂ ਪੈ ਗਈ, ਉਹਦੇ ਤੇ ਕੋਈ ਅਗੰਮੀ ਬਿਜਲੀ ਤੇ ਨਹੀਂ ਚਮਕ ਪਈ, ਮਰਦਾਨਿਆਂ ਕਿਥੇ ਛੱਡ ਆਇਆ ਹੈਂ ? ਸਾਨੂੰ ਦੱਸ ਤੇ ਸਹੀ। ਪਰ ਮਰਦਾਨੇ ਨੂੰ ਗੁਰੂ ਨਾਨਕ ਦਾ ਹੁਕਮ ਸੀ ਕਿ ਜ਼ਬਾਨੋਂ ਨਹੀਂ ਬੋਲਣਾ। ਉਹਨੇ ਉਂਗਲੀ ਹਿਲਾਈ, ਕਿਸੇ ਤਰ੍ਹਾਂ ਦਾ ਇਸ਼ਾਰਾ ਕੀਤਾ, ਸਿਰ ਨਾਲ ਕੁਝ ਦੱਸਿਆ, ਪਰ ਪਿੰਡ ਦੇ ਲੋਕ ਸਮਝ ਨਾ ਸਕੇ, ਲੋਕੀ ਵਧਦੇ ਗਏ ਤੇ ਨਿੰਮੋ ਜਿਹਾ ਹੋ ਕੇ ਮਰਦਾਨਾ ਆਪਣੇ ਘਰ ਪਹੁੰਚ ਗਿਆ ਤੇ ਮਰਦਾਨੇ ਦੀ ਘਰ ਵਾਲੀ ਬਾਹਰ ਨਿਕਲੀ, ਆਪਣੇ ਆਪ ਨੂੰ ਕੱਜਿਆ, ਸਾਂਭਿਆ, ਸਿਰ ਦਾ ਦੁਪੱਟਾ ਸਾਲੂ ਸਾਂਭਿਆ, ਆਪਣੀ ਸੰਸਕ੍ਰਿਤੀ ਆਪਣੇ ਪੁਰਾਣੇ ਰਿਵਾਜ ਦੇ ਮੁਤਾਬਿਕ ਆਪਣੇ ਆਪ ਨੂੰ ਕੱਜ ਕੇ, ਸਾਂਭ ਕੇ, ਬਾਹਰ ਨਿਕਲੀ ਤੇ ਆਪਣੇ ਪਤੀ ਦੇ ਚਰਨਾਂ ਉਤੇ ਨਮਸ਼ਕਾਰ ਕੀਤੀ ਤੇ ਨਮਸ਼ਕਾਰ ਕਰਕੇ ਕਹਿਣ ਲੱਗੀ, ਸਿਰ ਦੇ ਸਾਈਂ ਮੇਰੇ ਸ਼ੌਹਰ, ਮੇਰੇ ਮਾਲਿਕ, ਜਜਮਾਨ ਕਿਥੇ ਛੱਡ ਆਏ ਹੋ ? ਜਿਸ ਦਿਨ ਦਾ ਤੂੰ ਆਪਣੇ ਜਜਮਾਨ ਨਾਲ ਗਿਆ ਏਂ ਨਾ, ਸਾਡੇ ਘਰੋਂ ਗਰੀਬੀ ਨਿਕਲ ਗਈ, ਸਾਡੇ ਘਰੋਂ ਕੰਗਾਲੀ ਨਿਕਲ ਗਈ, ਮੈਂ ਕੋਈ ਦਿਨ ਵੀ ਦੁਖੀ ਨਹੀਂ ਵੇਖਿਆ, ਇਕੱਲਾ ਆ ਗਿਆ ਹੈਂ, ਬੋਲਦਾ ਨਹੀਂ ਤੂੰ, ਗੱਲ ਨਹੀਂ ਕਰਦਾ ਤੂੰ। ਮੈਨੂੰ ਛੇਤੀ ਨਾਲ ਦੱਸ, ਤੇਰੇ ਜਜਮਾਨ ਦਾ ਕਿਤੇ ਤੇਰੇ ਨਾਲੋਂ ਹਮੇਸ਼ਾਂ ਵਾਸਤੇ ਤੇ ਨਹੀਂ ਵਿਛੋੜਾ ਹੋ ਗਿਆ। ਉਹਦੇ ਸਿਰ ਤੇ ਕੋਈ ਬਿਜਲੀ ਤੇ ਨਹੀਂ ਕੜਕ ਪਈ। ਕਿਥੇ ਛੱਡ ਆਏ ਹੋ ਛੇਤੀ ਦੱਸੋ। ਮੈਂ ਉਹਨਾਂ ਦੇ ਦੀਦਾਰ ਕਰਾਂ, ਮੇਰਾ ਦਿਲ ਡਰਦਾ ਪਿਆ ਹੈ, ਤੇਰੀ ਚੁੱਪ ਨੇ ਤਾਂ ਸੱਨਾਟਾ ਪਾ ਦਿੱਤਾ ਹੈ। ਮਰਦਾਨੇ ਸਿਰ ਹਿਲਾਇਆ, ਨੇਤਰਾਂ ਨਾਲ ਇਸ਼ਾਰਾ ਕੀਤਾ, ਭਈ ਉਂਗਲੀ ਹਿਲਾਈ ਤੇ ਸੰਗਤਾਂ ਤਲਵੰਡੀ ਦੀਆਂ ਵੱਧ ਗਈਆਂ, ਪਰ ਕਿਸੇ ਨੂੰ ਸਮਝ ਨਾ ਆਵੇ ਤੇ ਸਹਿਜੇ-ਸਹਿਜੇ ਤ੍ਰਿਪਤਾ ਦੇ ਘਰ ਚਲਿਆ ਗਿਆ। ਅੱਜ ਕਈ ਵਰ੍ਹਿਆਂ ਦੇ ਬਾਅਦ ਤ੍ਰਿਪਤਾ ਦੇ ਘਰ ਸੰਗਤਾਂ ਦਾ ਖੜਾਕ ਹੋਇਆ ਤੇ ਅੰਦਰ ਬੈਠ ਕੇ ਆਪਣੇ ਬੱਚੇ ਨੂੰ ਯਾਦ ਕਰਨ ਵਾਲੀ ਤ੍ਰਿਪਤਾ ਦਾ ਹੌਂਸਲਾ ਵੱਧ ਗਿਆ। ਕਹਿਣ ਲੱਗੀ, ਆ ਗਿਆ ਨਾਨਕ ! ਤਾਂ ਹੀ ਅੱਜ ਮੇਰੇ ਵਿਹੜੇ ਵਿਚ ਰੌਣਕਾਂ ਜਾਪ ਰਹੀਆਂ ਨੇ, ਜਿਸ ਨੂੰ ਮੈਂ ਸਤਿਨਾਮ ਦੀ ਧੁਨੀ ਦਿੱਤੀ, ਜਿਸ ਦੀ ਰਸਨਾ ਵਿਚੋਂ ਮੈਂ ਸਤਿ ਕਰਤਾਰ ਸੁਣਿਆ, ਆ ਗਿਆ। ਆਪਣੇ ਆਪ ਨੂੰ ਸਾਂਭਿਆ ਤੇ ਸਹਿਜੇ ਨਾਲ ਬਾਹਰ ਨਿਕਲੀ ਤੇ ਮਰਦਾਨੇ ਨੂੰ ਪੁਛਿਆ, ਕਿਥੇ ਈ ਮੇਰਾ ਨਾਨਕ, ਕਿਥੇ ਈ ਮੇਰਾ ਪੁੱਤਰ, ਉਹਨੂੰ ਵੇਖਿਆਂ ਤਾਂ ਕਈ ਵਰ੍ਹੇ ਹੋ ਗਏ ਨੇ। ਪਰ ਜਦੋਂ ਮਰਦਾਨਾ ਮੂੰਹੋਂ ਕੁਝ ਨਾ ਬੋਲਿਆ ਤਾਂ ਮਾਤਾ ਡਰ ਗਈ। ਮਰਦਾਨੇ ਨੂੰ ਪੁੱਛਣ ਲੱਗੀ, ਮਰਦਾਨਿਆਂ ! ਕਿਤੇ ਮੇਰੇ ਨਾਨਕ ਨੂੰ ਕੁਝ ਹੋ ਤੇ ਨਹੀਂ ਗਿਆ ? ਕਿਥੇ ਛੱਡ ਆਇਆ ਹੈਂ ਉਹਨੂੰ ? ਮਰਦਾਨੇ ਨੇ ਫਿਰ ਇਸ਼ਾਰਾ ਦੇ ਕੇ ਆਖਿਆ, ਪਰ ਕਿਸੇ ਨੂੰ ਫਿਰ ਨਾ ਸਮਝ ਆਈ। ਉਸ ਤੋਂ ਬਾਅਦ ਮਰਦਾਨਾ ਰਾਏ ਬੁਲਾਰ ਦੇ ਘਰ ਗਿਆ। ਸਾਰੀਆਂ

ਸੰਗਤਾਂ ਤੇ ਮਾਤਾ ਤ੍ਰਿਪਤਾ ਵੀ ਮਰਦਾਨੇ ਦੇ ਪਿਛੇ-ਪਿਛੇ ਚਲੀ ਗਈ। ਰਾਏ ਬੁਲਾਰ ਨੇ ਜਦੋਂ ਮਰਦਾਨੇ ਨੂੰ ਵੇਖਿਆ ਤਾਂ ਉਹਨਾਂ ਸਮਝਿਆ ਮੇਰਾ ਨਾਨਕ ਆ ਗਿਆ ਹੈ, ਜਿਸ ਨੂੰ ਮਿਲਣ ਵਾਸਤੇ ਮੈਂ ਤਰਸ ਰਿਹਾ ਸੀ, ਉਸ ਨੂੰ ਮਿਲਣ ਦੀ ਘੜੀ ਆ ਗਈ ਹੈ, ਪਰ ਗੁਰੂ ਨਾਨਕ ਨਿਰੰਕਾਰੀ ਨੂੰ ਸਾਹਮਣੇ ਨਾ ਵੇਖ ਕੇ ਰਾਏ ਬੁਲਾਰ ਬੋਲਿਆ, ਮੇਰਾ ਨਾਨਕ-ਨਿਰੰਕਾਰੀ ਕਿਥੇ ਹੈ ? ਉਹਨੂੰ ਕਿਥੇ ਛੱਡ ਆਇਆ ਹੈਂ ? ਤੇ ਮਰਦਾਨੇ ਨੇ ਰਾਏ ਬੁਲਾਰ ਨੂੰ ਮੂੰਹੋਂ ਬਿਨਾਂ ਕੁਝ ਬੋਲਿਆਂ ਸਮਝਾਇਆ ਤੇ ਰਾਏ ਬੁਲਾਰ ਨੂੰ ਸਮਝ ਲੱਗ ਗਈ ਕਿ ਨਾਨਕ-ਨਿਰੰਕਾਰੀ ਕਿਥੇ ਹੈ, ਕਿਉਂਕਿ ਰਾਏ ਬੁਲਾਰ ਦਾ ਸਿਮਰਨ, ਭਗਤੀ ਇਤਨੀ ਕੁ ਜ਼ਿਆਦਾ ਹੋ ਗਈ ਸੀ, ਅਤੇ ਆਪਣੇ ਨਾਨਕ-ਨਿਰੰਕਾਰੀ ਵਾਸਤੇ ਆਪਣੇ ਦਿਲ ਵਿਚ ਪਿਆਰ ਸੀ, ਉਹਦੇ ਦਰਸ਼ਨਾਂ ਦੀ ਤਾਂਘ ਸੀ, ਜਿਸ ਦੇ ਕਾਰਨ ਰਾਏ ਬੁਲਾਰ ਸਮਝ ਗਿਆ ਤੇ ਉਸ ਜਗ੍ਹਾ ਤੇ ਭੱਜਦਾ ਪਹੁੰਚ ਗਿਆ, ਜਿਥੇ ਨਾਨਕ-ਨਿਰੰਕਾਰੀ ਬੈਠਾ ਹੋਇਆ ਸੀ। ਇਸ ਤਰ੍ਹਾਂ ਰਾਏ ਬੁਲਾਰ ਦਾ ਆਪਣੇ ਪ੍ਰੀਤਮ ਨਾਨਕ-ਨਿਰੰਕਾਰੀ ਨਾਲ ਮਿਲਾਪ ਹੋਇਆ।

ਸੋ ਸਾਧ-ਸੰਗਤ ਜੀ, ਜਿਸ ਤਰ੍ਹਾਂ ਰਾਏ ਬੁਲਾਰ ਦੇ ਮਨ ਅੰਦਰ ਆਪਣੇ ਪ੍ਰਭੂ ਨੂੰ ਮਿਲਣ ਦੀ ਤਾਂਘ ਸੀ, ਆਪਣੇ ਨਿਰੰਕਾਰੀ ਨੂੰ ਮਿਲਣ ਦੀ ਤਾਂਘ ਸੀ, ਉਸੇ ਤਰ੍ਹਾਂ ਸਾਨੂੰ ਵੀ ਆਪਣੇ ਪ੍ਰਭੂ ਨੂੰ ਮਿਲਣ ਦੀ ਤਾਂਘ ਪੈਦਾ ਕਰਨੀ ਚਾਹੀਦੀ ਹੈ।





# ਗੁਰੂ ਕੇ ਚਰਨਾਂ ਦੀ ਮਿਸਾਲ

ਗੁਰੂ ਕੀ ਪਰਮ ਸਤਿਕਾਰ ਯੋਗ ਨਿਵਾਜੀ, ਗੁਰੂ ਕਾ ਸੁੰਦਰ ਸਰੂਪ ਸਾਧ ਸੰਗਤ ਜੀ, ਗੁਰੂ ਕੇ ਖਾਸ ਰੂਪ ਖਾਲਸਾ ਮਾਈ ਭਾਈ ਬਿਰਧ, ਜੋ ਵੀ ਸਮੇਂ ਦੀ ਕਦਰ ਕਰਦੇ, ਸਮੇਂ ਦੀ ਕੀਮਤ ਨੂੰ ਜਾਣਦੇ ਹੋਏ, ਸਮੇਂ ਦਾ ਸਤਿਕਾਰ ਕਰਦੇ ਸਮੇਂ ਗੁਰਦੁਆਰੇ ਪਹੁੰਚੇ ਹੋ, ਆਓ ਆਪਾਂ ਸਾਰੇ ਰਲ-ਮਿਲ ਕੇ ਕੋਸ਼ਿਸ਼ ਕਰੀਏ ਕਿ ਕਿਸੀ ਸੂਰਤ ਸਾਡਾ ਮਨ ਗੁਰੂ ਕੀ ਮਹਿਮਾ ਵਿਚ ਜੁੜ ਜਾਏ।

ਓਹ ਕਹਿੰਦੇ ਨੇ ਕਿ:

*"ਦੇਖ ਕੇ ਮੀਅੰਕ, ਰੰਕ, ਮੁਖ ਪੈ ਕਲੰਕ ਅਤੀ।"*

ਮੀਅੰਕ ਦਾ ਅਰਥ ਹੈ ਚੰਦਰਮਾ, ਜਿਸ ਦੇ ਮੂੰਹ ਤੇ ਕਾਲਾ ਦਾਗ ਲੱਗਾ ਹੋਇਆ ਹੈ, ਕਹਿੰਦਾ ਉਸ ਕਾਲੇ ਮੂੰਹ ਵਾਲੇ ਚੰਦਰਮਾ ਨੂੰ ਵੇਖ ਕੇ ਤੇ ਰੰਕ ਦਾ ਅਰਥ ਹੈ ਕੰਗਲਾ ਅਰਥਾਤ ਗਰੀਬ ਚੰਦਰਮਾ ਤੇ ਉਹਦੇ ਕਾਲੇ ਜਿਹੇ ਮੂੰਹ ਨੂੰ ਵੇਖ ਕੇ ਮੈਂ ਕਿਸ ਤਰ੍ਹਾਂ ਗੁਰੂ ਦਾ ਨਿਰਾਦਰ ਕਰ ਦਿਆਂ, ਮੈਂ ਗੁਰੂ ਦੀ ਕਿਵੇਂ ਤੌਹੀਨ ਕਰ ਕੇ ਕਹਿ ਦਿਆਂ ਕਿ ਗੁਰੂ ਗੋਬਿੰਦ ਸਿੰਘ ਦਾ ਮੁਖੜਾ ਜਿਵੇਂ ਚੰਦਰਮਾ। ਚੰਦਰਮਾ ਕਲੰਕੀ ਤੇ ਗੁਰੂ ਦੇ ਮੁਖੜੇ ਤੇ ਤਾਂ ਕੋਈ ਕਲੰਕ ਹੀ ਨਹੀਂ। ਮੈਂ ਕਿਸ ਤਰ੍ਹਾਂ ਇਹ ਪ੍ਰਮਾਣ ਦੇ ਦਿਆਂ। ਮੰਗਾਵਾਂ ਸਰੀਰ ਅਰਥਾਤ ਮੰਗਾਵਾਂ ਦਾ ਅਰਥ ਹੈ ਇੰਦਰ। ਇੰਦਰ ਦੇ ਸਰੀਰ ਉਤੇ ਗੌਤਮ ਦੇ ਸ਼ਰਾਪ ਨਾਲ ਮੰਦੇ, ਭੈੜੇ, ਕੋਝੇ, ਨਿਕੰਮੇ, ਹਜ਼ਾਰਾਂ ਦਾਗ ਪੈ ਗਏ। ਭਾਈ ਸਾਹਿਬ ਭਾਈ ਵੀਰ ਸਿੰਘ ਦਾ ਵਿਚਾਰ ਹੈ ਕਿ ਉਸ ਨੂੰ ਸਿਫਲਸ ਹੋ ਗਿਆ ਸੀ, ਉਹਦੇ ਜ਼ਖਮਾਂ ਦੇ ਦਾਗ ਹੋ ਗਏ ਤੇ ਇੰਦਰ ਨੂੰ ਖੂਬਸੂਰਤ ਵੀ ਬੜਾ ਮੰਨਦੇ ਨੇ ਤੇ ਸ੍ਰੀਮਾਨ ਗੁਰਦਿੱਤ ਸਾਹਿਬ ਕਹਿੰਦੇ ਨੇ ਕਿ ਇੰਦਰ ਦੇ ਸਰੀਰ ਤੇ ਹਜ਼ਾਰਾਂ ਮੰਦੇ, ਭੈੜੇ ਨਿਸ਼ਾਨ ਵੇਖ ਕੇ ਕਹਿੰਦਾ ਹੈ ਕਿ ਮੈਂ ਗੁਰੂ ਦੀ ਕਿਸ ਤਰ੍ਹਾਂ ਤੌਹੀਨ ਕਰ ਦਿਆਂ। ਮੈਂ ਗੁਰੂ ਦਾ ਕਿਸ ਤਰ੍ਹਾਂ ਅਪਮਾਨ ਕਰ ਦਿਆਂ। ਮੈਂ ਕਿਸ ਤਰ੍ਹਾਂ ਕਹਿ ਦਿਆਂ ਕਿ ਗੁਰੂ ਇੰਦਰ ਰਾਜੇ ਵਰਗਾ ਹੈ। ਇੰਦਰ ਸਰੀਰ ਦੇ ਉਤੇ ਹਜ਼ਾਰਾਂ ਗੰਦੇ-ਮੰਦੇ ਨਿਸ਼ਾਨ। ਮੇਰੇ ਗੁਰੂ ਦਾ ਸਰੀਰ ਤੇ ਸੁੰਦਰ। ਰਜੋ-ਗੁਣੀ ਚਮਕੀਲਾ। ਮੈਂ ਕਿਸ ਤਰ੍ਹਾਂ ਗੁਰੂ ਦਾ ਅਪਮਾਨ ਕਰ ਕੇ ਉਸ ਦੀ ਇੰਦਰ ਨਾਲ ਮਿਸਾਲ ਦੇ ਦਿਆਂ ਕਹਿੰਦਾ:-

*"ਕੋਉ ਨਾ ਪਿਊਖ ਬਨ ਆਇਓ ਯਾਂ ਸੰਸਾਰ ਬੀਚ,*
*ਗੋਬਿੰਦ ਮ੍ਰਿਗਿੰਦ ਗੁਰੂ ਧਰਮ ਧੁਰੰਤਰ ਸਾਂ।"*

ਕਹਿੰਦਾ ਹੈ ਮੈਨੂੰ ਇਸ ਸੰਸਾਰ ਵਿਚ ਕੋਈ ਵਸਤੂ ਹੀ ਨਹੀਂ ਲੱਭਦੀ ਜਿਸ ਨੂੰ ਵੇਖ ਕੇ

ਮੈਂ ਕਹਿ ਸਕਾਂ ਕਿ ਗੁਰੂ ਫਲਾਨੇ ਵਰਗਾ ਹੈ। ਪਰ ਇਹੋ ਜਿਹੇ ਸੰਸਾਰ ਵਿਚ, ਸੋਹਣੇ ਸੰਸਾਰ ਵਿਚ, ਗੁਰੂ ਨਾਲ ਪ੍ਰਮਾਣ ਦੇਣ ਵਾਸਤੇ ਕੋਈ ਵਸਤੂ ਮੈਨੂੰ ਲੱਭੀ ਨਹੀਂ, ਕੋਈ ਚੀਜ਼ ਮੈਨੂੰ ਲੱਭੀ ਨਹੀਂ। ਗੁਰੂ ਲਾਸਾਨੀ ਹੈ। 1927 ਵਿਚ ਮੈਂ ਪਿਸ਼ੌਰ ਕਥਾ ਕਰਦਾ ਸਾਂ, ਸਿੰਘ ਸਭਾ ਦੇ ਗੁਰਦੁਆਰੇ ਤੇ ਜ਼ਿਲ੍ਹਾ ਲਾਲਪੁਰ ਕਸਬਾ ਡਿਚਕੋਟ ਵਿਚੋਂ ਮੈਨੂੰ ਤਾਰ ਆ ਗਈ ਕਿ ਇਥੇ ਆਰੀਆ ਸਮਾਜੀਆਂ ਨਾਲ ਬਹਿਸ ਹੋ ਗਈ ਕਿ ਤੂੰ ਛੇਤੀ ਆ ਜਾ, ਉਦੋਂ ਮੈਨੂੰ ਵੀ ਲੜਨ ਦਾ ਬੜਾ ਸ਼ੌਂਕ ਸੀ। ਸਿੰਘ ਮੇਰੇ ਵੀ ਉਦੋਂ ਬੜੇ ਤੇਜ਼ ਸਨ। ਕਥਾ ਵਿਚੇ ਛੱਡ ਕੇ ਨਿਤਨੇਮ ਦੀ ਮੈਂ ਡਿਸਕੋਟ ਆ ਗਿਆ ਤੇ ਬੜਾ ਇਕੱਠ ਹੋਇਆ ਸੀ ਤੇ ਬੁੱਧ ਦੇਵ ਵਿਖਿਆਨ ਕਰ ਰਿਹਾ ਸੀ। ਉਹ ਕਹਿੰਦਾ ਸੀ ਵੇਖੋ ! ਸਿੱਖਾਂ ਦੀ ਮੱਤ ਮਾਰੀ ਗਈ ਹੈ, ਇਹ ਕਹਿੰਦੇ ਨੇ ਗੁਰੂ ਕੇ ਚਰਨਾਂ ਦਾ ਧਿਆਨ ਧਰੋ ਤੇ ਤੁਸੀਂ ਮੁਕਤ ਹੋ ਜਾਉਗੇ। ਤੇ ਬੁੱਧ ਦੇਵ ਕਹਿਣ ਲੱਗਾ, ਮੁਕਤੀ ਦਾ ਸਬੰਧ ਸਿਮਰਨ ਨਾਲ ਹੈ, ਅਭਿਆਸ ਨਾਲ ਹੈ, ਕਦੇ ਚਰਨਾਂ ਦਾ ਧਿਆਨ ਧਰਿਆਂ ਵੀ ਮੁਕਤੀ ਮਿਲਦੀ ਹੈ। ਮਾਨ ਸਿੰਘ ਝੌਰ ਜੀ ਬੁੱਧ ਦੇਵ ਨੂੰ ਦੱਸਦੇ ਨੇ ਕਿ ਮੈਨੂੰ ਬਹੁਤ ਅਫਸੋਸ ਹੈ ਕਿ ਤੂੰ ਗੁਰੂ ਦੇ ਚਰਨਾਂ ਨੂੰ ਪੜ੍ਹਨ ਦੀ ਕੋਸ਼ਿਸ਼ ਨਹੀਂ ਕੀਤੀ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਇਕ ਸ੍ਰੀਮਾਨ ਗਿਆਨੀ ਸਰੋਵਰ ਸਿੰਘ ਹੁੰਦੇ ਸਨ। ਪੰਥ ਦੇ ਬੜੇ ਪੁਰਾਣੇ ਸੇਵਕ, ਅੱਖਾਂ ਤੋਂ ਹੀਨੇ ਸਨ, ਸਰੀਰ ਪਤਲਾ ਜਿਹਾ ਸੀ, ਪਰ ਗੁਰੂ ਗ੍ਰੰਥ ਸਾਹਿਬ ਦੇ ਗਿਆਨੀ ਸਨ। ਸ੍ਰੀ ਅਕਾਲ ਤਖਤ ਤੇ ਇਕ ਨਿਰਮਲਾ ਸੰਤ ਆਇਆ, ਉਹਨੇ ਕਥਾ ਦਾ ਟਾਈਮ ਮੰਗਿਆ ਤੇ ਕਥਾ ਵਿਚ ਉਸ ਨੇ ਇਹ ਗੱਲ ਕਹੀ:–

*"ਹਿੰਦੂ ਸਾਲਾਹੀ ਸਾਲਾਹਨ।"*

ਗੁਰੂ ਨਾਨਕ ਕਹਿੰਦਾ ਹੈ, ਹਿੰਦੂ ਜਿਹੜਾ ਹੈ ਇਹਨਾਂ ਦੀ ਸਾਲਾਹੀ ਅਰਥਾਤ ਉਪਮਾ ਕਰਨੀ ਚਾਹੀਦੀ ਹੈ, ਇਹ ਸਲਾਹੁਣ ਦੇ ਯੋਗ ਨੇ। ਗਿਆਨੀ ਚੰਦਾ ਸਿੰਘ ਉਥੇ ਬੈਠਾ ਹੋਇਆ, ਗਿਆਨੀ ਠਾਕੁਰ ਸਿੰਘ ਉਥੇ ਬੈਠਾ ਹੋਇਆ, ਸਭ ਚੁੱਪ ਕਰ ਗਏ। ਪਰ ਗਿਆਨੀ ਸਰੋਵਰ ਸਿੰਘ ਉਠ ਕੇ ਖਲੋ ਗਏ ਤੇ ਕਹਿਣ ਲੱਗੇ, ਉਹ ਵਿਰਲਾ ਹੈ, ਚਾਰ ਸੰਸਕ੍ਰਿਤ ਦੇ ਅੱਖਰ ਪੜ੍ਹ ਕੇ ਆ ਗਿਆ ਹੈ। ਅਕਾਲ ਤਖਤ ਤੇ ਕਥਾ ਕਰਨ। ਆਉਂਦੀ ਹੋਵੇਗੀ ਤੈਨੂੰ ਸੰਸਕ੍ਰਿਤ ਜਾ ਕੇ ਹਰਦੁਆਰ ਕਥਾ ਕਰੀਂ। ਤੈਨੂੰ ਗੁਰੂ ਗ੍ਰੰਥ ਸਾਹਿਬ ਨਹੀਂ ਆਉਂਦਾ ਤੇ ਕੰਬੀ ਜਾਣ, ਭਈ ਇਹ ਅਨਰਥ ਕਿਉਂ ਕੀਤਾ। ਇਸ ਤਰ੍ਹਾਂ ਦੇ ਸੱਜਣ ਸਾਡੀਆਂ ਅੱਖਾਂ ਤੋਂ ਅਲੋਪ ਹੋ ਗਏ ਸਨ, ਅਸੀਂ ਉਹਨਾਂ ਨੂੰ ਕਦੇ ਚੇਤੇ ਨਹੀਂ ਸੀ ਕੀਤਾ। ਕਦੇ ਉਹਨਾਂ ਦੀ ਯਾਦ ਹੀ ਨਹੀਂ ਮਨਾਈ, ਕਦੇ ਉਹਨਾਂ ਦਾ ਧੰਨਵਾਦ ਨਹੀਂ ਕੀਤਾ, ਕਦੇ ਉਹਨਾਂ ਵਾਸਤੇ "REGULATIONS" ਨਹੀਂ ਪੰਥ ਨੇ ਪਾਸ ਕੀਤਾ, ਕਦੇ ਭਈ ਉਹਨਾਂ ਨੇ ਵੀ ਪੰਥ ਦੀ ਸੇਵਾ ਕੀਤੀ। ਗਿਆਨੀ ਸਰੋਵਰ ਸਿੰਘ ਸਾਹਿਬ ਜੀ ਕਿਹਾ ਕਰਦੇ ਸਨ ਕਿ ਲੋਕਾਂ ਨੇ ਗੁਰੂ ਕੇ ਚਰਨਾਂ ਦੀ ਮਿਸਾਲ ਕਮਲ ਫੁੱਲ ਦੇ ਨਾਲ ਕੀਤੀ ਹੈ, ਪਰ ਉਹ ਕਹਿੰਦੇ ਸਨ ਕਿ ਕਮਲ ਫੁੱਲ ਵਿਚ ਔਗੁਣ ਨੇ। ਉਹ ਔਗੁਣ ਗੁਰੂ ਕੇ ਚਰਨਾਂ ਵਿਚ ਹੈ ਨਹੀਂ। ਗੁਰੂ ਕੇ

ਚਰਨਾਂ ਦੀ ਮਿਸਾਲ ਕਮਲ ਫੁੱਲ ਨਾਲ ਫੱਬਦੀ ਨਹੀਂ। ਸਰੋਤਿਆਂ ਫਿਰ ਪੁੱਛਣਾ। ਗਿਆਨੀ ਜੀ ਕੀ ਕੀ ਔਗੁਣ ਨੇ? ਕਹਿਣ ਲੱਗੇ, ਪਹਿਲੀ ਗੱਲ ਇਹ ਹੈ ਕਿ ਕਮਲ ਫੁੱਲ ਪਾਣੀ ਦਾ ਮੁਹਤਾਜ ਹੈ। ਜੇ ਪਾਣੀ ਹੋਵੇ ਤਾਂ ਕਮਲ ਫੁੱਲ ਜੰਮ ਸਕਦਾ ਹੈ ਤੇ ਜੇ ਪਾਣੀ ਨਾ ਹੋਵੇ ਤਾਂ ਕਮਲ ਫੁੱਲ ਜੰਮ ਹੀ ਨਹੀਂ ਸਕਦਾ। ਪਰ ਗੁਰੂ ਨਾਨਕ ਦੇ ਚਰਨ ਕਿਸੀ ਚੀਜ਼ ਦੇ ਮੁਹਤਾਜ ਨਹੀਂ। ਭਈ ਫਲਾਣੀ ਚੀਜ਼ ਹੋਵੇ ਤੇ ਚਰਨ ਹੋਣਗੇ ਤੇ ਜੇ ਫਲਾਣੀ ਚੀਜ ਨਾ ਹੋਵੇ ਤਾਂ ਚਰਨ ਵੀ ਨਹੀਂ ਹੋਣਗੇ। ਦੂਜੀ ਗੱਲ ਉਹ ਇਹ ਦੱਸਦੇ ਸਨ ਕਿ ਜੇ ਪਾਣੀ ਸੁੱਕ ਜਾਏ ਤਾਂ ਕਮਲ ਫੁੱਲ ਨਾਲ ਹੀ ਸੜ ਜਾਂਦਾ ਹੈ, ਗੁਰੂ ਕੇ ਚਰਨਾਂ ਵਿਚ ਇਹ ਔਗੁਣ ਨਹੀਂ ਕਿ ਦੁਨੀਆਂ ਦੀ ਕੋਈ ਚੀਜ਼ ਮੁੱਕ ਜਾਏ ਤੇ ਚਰਨ ਵੀ ਮੁੱਕ ਜਾਂਦੇ ਨੇ। ਤੀਜੀ ਗੱਲ ਉਹ ਫੁੱਲ ਬਾਰੇ ਇਹ ਦੱਸਦੇ ਸਨ ਕਿ ਜੇ ਸੂਰਜ ਚੜ੍ਹੇ ਤਾਂ ਖਿੜ ਜਾਂਦਾ ਹੈ ਤੇ ਜੇ ਸੂਰਜ ਡੁੱਬ ਜਾਏ ਤਾਂ ਮੀਟਿਆ ਜਾਂਦਾ ਹੈ। ਆਪ ਕਿਹਾ ਕਰਦੇ ਸਨ, ਗੁਰੂ ਕੇ ਚਰਨਾਂ ਵਿਚ ਇਹ ਔਗੁਣ ਨਹੀਂ ਕਿ ਕਦੇ ਉਹਨਾਂ ਦਾ ਪ੍ਰਕਾਸ਼ ਤੇਜ਼ ਹੋ ਗਿਆ ਤੇ ਕਦੇ ਮੱਧਮ ਪੈ ਗਿਆ। ਗੁਰੂ ਕੇ ਚਰਨ ਇਕ ਰਸ ਰਹਿੰਦੇ ਸਨ। ਫਿਰ ਉਹ ਕਿਹਾ ਕਰਦੇ ਸਨ ਕਿ ਕਮਲ ਦੇ ਫੁੱਲ ਵਿਚ ਇਕ ਚੌਥਾ ਔਗੁਣ ਹੈ ਜਿਹੜਾ ਗੁਰੂ ਕੇ ਚਰਨਾਂ ਵਿਚ ਨਹੀਂ। ਉਹ ਚੌਥਾ ਔਗੁਣ ਇਹ ਹੈ ਕਿ ਭੌਰਾ ਆਉਂਦਾ ਹੈ ਪ੍ਰੇਮ ਕਰਕੇ ਤੇ ਮਕਰੰਦ ਰਸ ਨੂੰ ਮਗਨ ਹੋ ਜਾਂਦਾ ਹੈ, ਰਾਤ ਪੈ ਜਾਂਦੀ ਹੈ, ਕਮਲ ਫੁੱਲ ਮੀਟਿਆ ਜਾਂਦਾ ਹੈ, ਭੌਰਾ ਵਿਚ ਕੈਦ ਹੋ ਜਾਂਦਾ ਹੈ, ਦਿਨ ਚੜ੍ਹਦੇ ਨੂੰ ਉਹਦੇ ਪ੍ਰਾਣ ਨਿਕਲ ਜਾਂਦੇ ਨੇ, ਉਹ ਪ੍ਰੇਮ ਨਾਲ ਆਇਆ ਤੇ ਕਮਲ ਫੁੱਲ ਨੇ ਆਪਣੇ ਪ੍ਰੇਮੀ ਦੇ ਪ੍ਰਾਣ ਹੀ ਲੈ ਲਏ। ਗੁਰੂ ਨਾਨਕ ਦੇ ਚਰਨਾਂ ਵਿਚ ਇਹ ਔਗੁਣ ਨਹੀਂ, ਭਈ ਜਿਹੜਾ ਸਿੱਖ ਗੁਰੂ ਨਾਨਕ ਦੇ ਚਰਨਾਂ ਨਾਲ ਪਿਆਰ ਕਰੇ ਤੇ ਗੁਰੂ ਨਾਨਕ ਦੇ ਚਰਨ ਉਹਦੇ ਪ੍ਰਾਣ ਹੀ ਲੈ ਲੈਣ! ਸਗੋਂ ਗੁਰੂ ਨਾਨਕ ਦੇ ਚਰਨਾਂ ਵਿਚ ਇਹ ਗੁਣ ਹੈ ਕਿ ਜਿਹੜਾ ਪਿਆਰ ਕਰੇ ਉਹਨੂੰ ਚਰਨ ਛੂਹ ਵਾਲਾ ਜੀਵਨ ਦੇ ਦਿੰਦੇ ਨੇ। ਉਹਨੂੰ ਜ਼ਿੰਦਗੀ ਬਖਸ਼ ਦਿੰਦੇ ਨੇ। ਮੈਨੂੰ ਤੁਹਾਡੇ ਕੋਲ ਆ ਕੇ ਅਗਰ ਕੋਈ ਪ੍ਰਸੰਨਤਾ ਹੈ ਤਾਂ ਉਹ ਇਹ ਹੈ ਕਿ ਤੁਸੀਂ ਬਰੀਕ ਤੋਂ ਬਰੀਕ ਗੱਲ ਸੁਣਨ ਵਾਸਤੇ ਚੁੱਭੀ ਮਾਰਦੇ ਹੋ, ਖੁੱਭ ਜਾਂਦੇ ਹੋ ਉਹਦੇ ਵਿਚ। ਆਮ ਸਰੋਤਿਆਂ ਵਿਚ ਇਹ ਗੁਣ ਨਹੀਂ ਹੁੰਦਾ. ਫਿਰ ਕਈ ਸੱਜਣਾਂ ਨੇ ਗੁਰੂ ਕੇ ਚਰਨਾਂ ਦੀ ਮਿਸਾਲ ਚੰਦਰਮਾ ਨਾਲ ਦਿੱਤੀ ਹੈ ਤੇ ਗਿਆਨੀ ਸਰੋਵਰ ਸਿੰਘ ਜੀ ਕਿਹਾ ਕਰਦੇ ਸੀ, ਚੰਦਰਮਾ ਵਿਚ ਤਾਂ ਪੰਜ ਔਗੁਣ ਨੇ। ਕਮਲ ਫੁੱਲ ਵਿਚ ਤਾਂ ਚਾਰ ਨੇ। ਚੰਦਰਮਾ ਵਿਚ ਪੰਜ ਔਗੁਣ ਨੇ। ਉਹ ਔਗੁਣ ਗੁਰੂ ਕੇ ਚਰਨਾਂ ਵਿਚ ਹੈ ਨਹੀਂ। ਸਰੋਤਿਆਂ ਪੁੱਛਣਾ। ਗਿਆਨੀ ਜੀ ਕੀ ਕੀ ਔਗੁਣ ਨੇ ? ਪਹਿਲਾ ਔਗੁਣ ਉਹਨਾਂ ਨੇ ਇਹ ਦੱਸਿਆ ਕਿ ਪੰਦਰਾਂ ਦਿਨ ਚੰਦਰਮਾ ਘਟਦਾ ਰਹਿੰਦਾ ਹੈ। ਪੰਦਰਾਂ ਦਿਨ ਵੱਧਦਾ ਹੈ, ਜੰਮਣ ਮਰਨ ਦੇ ਗੇੜ ਵਿਚ ਪਿਆ ਹੋਇਆ ਹੈ। ਗੁਰੂ ਕੇ ਚਰਨ ਜੰਮਣ ਮਰਨ ਦੇ ਗੇੜ ਵਿਚ ਨਹੀਂ, ਨਾ ਇਹ ਘੱਟਦੇ ਨੇ, ਨਾ ਇਹ ਵੱਧਦੇ ਨੇ। ਆ ਉਤੋਂ ਹੇਠਾਂ ਡਿੱਗਦਾ ਹੈ ਤੇ ਚਕੋਰ ਸਮਝਦੀ ਹੈ

ਕਿ ਮੇਰੇ ਮਿੱਤਰ ਨੇ ਕੋਈ ਤੋਹਫਾ ਭੇਜਿਆ ਹੈ। ਮੇਰੇ ਮਿੱਤਰ ਨੇ ਕੋਈ ਸੌਗਾਤ ਭੇਜੀ ਹੈ। ਉਹ ਕੋਲੇ ਨੂੰ ਮਿੱਤਰ ਦੀ ਸੌਗਾਤ ਜਾਣ ਕੇ ਤੇ ਖਾਣ ਪੈਂਦਾ ਹੈ ਤੇ ਉਹ ਹੁੰਦਾ ਹੈ ਕੋਲਾ। ਚੁੰਜ ਸੜ ਜਾਂਦੀ ਏ, ਜ਼ਬਾਨ ਸੜ ਜਾਂਦੀ ਏ, ਛਾਲੇ ਪੈ ਜਾਂਦੇ ਨੇ, ਬੇਹੋਸ਼ ਹੋ ਕੇ ਡਿੱਗ ਪੈਂਦਾ ਹੈ। ਸ਼ਿਕਾਰੀ ਪਕੜ ਕੇ ਪਿੰਜਰੇ ਵਿਚ ਪਾ ਲੈਂਦੇ ਨੇ। ਪਰ ਉਹਦੋਂ ਮੂੰਹ ਨਹੀਂ ਮੋੜਦਾ। ਗਿਆਨੀ ਜੀ ਕਿਹਾ ਕਰਦੇ ਸਨ। ਗੁਰੂ ਕੇ ਚਰਨਾਂ ਵਿਚ ਇਹ ਔਗੁਣ ਨਹੀਂ। ਭਈ, ਸਿੱਖ ਉਹਦੇ ਨਾਲ ਪਿਆਰ ਕਰੇ ਤੇ ਗੁਰੂ ਕੇ ਚਰਨ ਉਹਦੀ ਜਾਨ ਹੀ ਲੈ ਲੈਣ। ਗੁਰੂ ਕੇ ਚਰਨਾਂ ਨੂੰ ਪਤਾ ਹੀ ਨਾ ਹੋਵੇ, ਕਿ ਮੇਰੇ ਨਾਲ ਕੋਈ ਪਿਆਰ ਕਰਦਾ ਕਿ ਨਹੀਂ ਕਰਦਾ, ਸਗੋਂ ਗੁਰੂ ਕੇ ਚਰਨ ਇੰਨੇ ਗਿਆਨੀ ਨੇ:

*"ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ,*
*ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ।"*

ਕਈ ਸੱਜਣਾਂ ਨੇ ਗੁਰੂ ਕੇ ਚਰਨਾਂ ਦੀ ਮਿਸਾਲ ਸੂਰਜ ਨਾਲ ਕੀਤੀ ਹੈ ਤੇ ਗਿਆਨੀ ਜੀ ਕਿਹਾ ਕਰਦੇ ਸਨ। ਸੂਰਜ ਚਾਨਣਾ ਜ਼ਰੂਰ ਦਿੰਦਾ ਹੈ, ਪਰ ਗਰਮੀਆਂ ਦੇ ਦਿਨਾਂ ਵਿਚ ਕੱਲਰੀ ਜ਼ਮੀਨ ਵਿਚ ਜਾ ਕੇ ਵੇਖਿਓ, ਸੂਰਜ ਦੀ ਮਿਹਰਬਾਨੀ ਨਾਲ ਕਈ ਪਰਿੰਦੇ ਪਿਆਸੇ ਮਰ ਜਾਂਦੇ ਨੇ, ਖੁਸ਼ਕ ਪਹਾੜਾਂ ਉਤੇ ਕਈ ਪਰਿੰਦੇ ਪਿਆਸੇ ਹੀ ਮਰ ਜਾਂਦੇ ਨੇ। ਮ੍ਰਿਗ ਤ੍ਰਿਸ਼ਨਾ ਵਲ ਵੇਖ ਕੇ ਹਰਨ ਪਾਣੀ ਲੱਭਦਾ ਪਿਆਸਾ ਹੀ ਮਰ ਜਾਂਦਾ ਹੈ। ਇਕ ਬਨਾਵਟੀ ਜਿਹਾ ਜਲ ਦਿਖਾ ਕੇ ਹਰਨ ਦੀ ਪਿਆਸ ਬੁਝਾ ਨਹੀਂ ਸਕਦਾ। ਗੁਰੂ ਕੇ ਚਰਨਾਂ ਵਿਚ ਇਹ ਔਗੁਣ ਨਹੀਂ ਕਿ ਇਹਨਾਂ ਦੇ ਤੇਜ਼ ਨਾਲ, ਇਹਨਾਂ ਦੇ ਪ੍ਰਕਾਸ਼ ਨਾਲ, ਇਹਨਾਂ ਦੇ ਚਾਨਣੇ ਨਾਲ ਲੋਕੀਂ ਪਿਆਸੇ ਮਰ ਜਾਣ, ਸਗੋਂ ਗੁਰੂ ਕੇ ਚਰਨਾਂ ਵਿਚ ਖੂਬੀ ਇਹ ਹੈ ਕਿ ਜਨਮ ਜਨਮ ਦੀ ਪਿਆਸ ਬੁਝਾ ਦਿੰਦੇ ਨੇ। ਕਈ ਵੇਰਾਂ ਤੁਸੀਂ ਸੁਣਿਆ ਹੋਵੇਗਾ:

*"ਮਿਟਿਆ ਅੰਧੇਰਾ ਚੰਨ ਚੜ੍ਹਿਆ ਹੋਵੇਗਾ।*

ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਬਚਨ ਤੁਸੀਂ ਹਰ ਪ੍ਰਕਾਸ਼ ਉਤਸਵ ਤੇ ਸੁਣਦੇ ਹੀ ਹੋ ਨਾ:

*"ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।"*

ਤਾਂ ਗੁਰੂ ਕੇ ਚਰਨ ਮੈਂ ਕਿਹਾ ਬੇਮਿਸਾਲ ਨੇ, ਬੇ-ਨਜ਼ੀਰ ਨੇ, ਇਹਨਾਂ ਚਰਨਾਂ ਦੀ ਦੁਨੀਆਂ ਤੇ ਮਿਸਾਲ ਕੋਈ ਨਹੀਂ, ਕੋਈ ਪਦਾਰਥ ਨਹੀਂ ਲੱਭਦਾ ਕਿ ਗੁਰੂ ਕੇ ਚਰਨਾਂ ਨੂੰ ਕਿਹੋ ਜਿਹਾ ਆਖੀਏ। ਜਿਨ੍ਹਾਂ ਚਰਨਾਂ ਵਰਗਾ ਦੁਨੀਆਂ ਤੇ ਕੋਈ ਹੈ ਈ ਨਹੀਂ, ਉਹਨਾਂ ਦੇ ਵਿਚ ਉਹਨਾਂ ਚਰਨਾਂ ਦੇ ਸਾਹਮਣੇ ਮੁਕਤੀਆਂ ਰੁਲਦੀਆਂ ਫਿਰਦੀਆਂ ਨੇ। ਉਹਨਾਂ ਦੇ ਚਰਨਾਂ ਦੇ ਅੱਗੇ ਪਿਛੇ ਮੁਕਤੀਆਂ ਰੁਲਦੀਆਂ ਫਿਰਦੀਆਂ ਨੇ। ਜਿਹੜਾ ਉਹਨਾਂ ਚਰਨਾਂ ਦਾ

ਪੁਜਾਰੀ ਬਣ ਗਿਆ ਨਾ, ਉਹ ਤੇ ਮੁਕਤੀ ਨੂੰ ਤਿਆਗ ਹੀ ਦਿੰਦਾ ਹੈ, ਉਹ ਤੇ ਮੁਕਤੀ ਦੀ ਇੱਛਾ ਹੀ ਨਹੀਂ ਰੱਖਦਾ, ਸਵਰਗਾਂ ਦੀ ਖਾਹਿਸ਼ ਹੀ ਨਹੀਂ ਰੱਖਦਾ, ਉਹਨੂੰ ਤੇ ਨਰਕਾਂ ਦਾ ਡਰ ਹੀ ਨਹੀਂ ਰਹਿੰਦਾ। ਪਹਿਲਾਂ ਗੁਰੂ ਕੇ ਚਰਨਾਂ ਨੂੰ ਸਮਝਣ ਦੀ ਕੋਸ਼ਿਸ਼ ਕਰ ਅਤੇ ਉਪਮਾਨ ਤੇ ਉਪਮੇਰ ਨੂੰ ਸਮਝਣ ਦੀ ਕੋਸ਼ਿਸ਼ ਕਰ:

*"ਪ੍ਰੇਮ ਕੋ ਪ੍ਰਭਾਵ ਕੈਸੋ"*

ਇਸ ਦਾ ਅਰਥ ਹੈ ਤੁਸੀਂ ਮੇਰੇ ਨਾਲ ਪ੍ਰੇਮ ਕਰੋ ਜਾਂ ਮੈਂ ਤੁਹਾਡੇ ਨਾਲ ਪਿਆਰ ਕਰਾਂ। ਤੁਹਾਡੇ ਪ੍ਰੇਮ ਦਾ ਕੁਝ ਮੇਰੇ ਤੇ ਪ੍ਰਭਾਵ ਪੈਣਾ ਹੈ। ਮੇਰੇ ਵਲੋਂ ਅਗਰ ਹੈ ਤਾਂ ਤੁਹਾਡੇ ਤੇ ਪ੍ਰਭਾਵ ਪਵੇਗਾ। ਭਈ ਉਹ ਪ੍ਰਭਾਵ ਕਿਹੋ ਜਿਹਾ ਹੈ ? ਉਹਦੇ ਵਾਸਤੇ ਕੋਈ ਉਪਮਾਨ ਲਭੋ ! ਉਹਦੇ ਵਾਸਤੇ ਕੋਈ ਪ੍ਰਵਾਨ ਲਭੋ ਕਿ ਉਹ ਪ੍ਰਭਾਵ ਕਿਹੋ ਜਿਹਾ ਹੈ ? ਉੱਦਮ ਤੇ ਬਣ ਗਿਆ ਨਾ ਪ੍ਰੇਮ ਤੇ ਇਹਦੇ ਵਾਸਤੇ ਹੁਣ ਉਪਮਾਨ ਚਾਹੀਦਾ ਹੈ ਤੇ ਮਹਾਂਪੁਰਸ਼ ਦਾਨੇ ਮਹਾਨ ਸਿਖ ਤੇ ਵਿਦਵਾਨਾਂ ਨੇ ਜਵਾਬ ਦਿੱਤਾ:

*"ਪ੍ਰੇਮ ਕੇ ਪ੍ਰਭਾਵ ਕੈਸੋ ਮੀਠੋ ਹੈ ਰਸਾਲ ਜੈਸੋ।"*

ਰਸਾਲ ਦਾ ਅਰਥ ਹੈ ਰਸਾਂ ਦਾ ਸਮੂਹ, ਰਸਾਂ ਦਾ ਇਕੱਠ, ਰਸਾਂ ਦਾ ਘਰ, ਸਮੂਹ ਚੰਗੇ ਰਸ ਇਕੱਠੇ ਕਰ ਲਏ ਜਾਣ ਤੇ ਉਹ ਰਸਨਾ ਨਾਲ ਲਾਈਏ ਤੇ ਜਿੰਨਾ ਕੋਈ ਮਨ ਤੇ ਪ੍ਰਭਾਵ ਪੈਂਦਾ ਹੈ ਨਾ ਇਸ ਤਰ੍ਹਾਂ ਪ੍ਰੇਮ ਦਾ ਪ੍ਰਭਾਵ ਪੈਂਦਾ ਹੈ। ਕੈਸਾ ਹੈ ਰਸਾਲ ? ਪਹਿਲਾ ਰਸਾਲ ਜਿਹੜਾ ਉਹ ਜਵਾਬ ਵਿਚ ਵਰਤਿਆ ਹੈ ਤੇ ਹੁਣ ਰਸਾਲ ਨੂੰ ਫਿਰ ਸਵਾਲ ਬਣਾ ਲਿਆ ਹੈ। ਹੁਣ ਫੇਰ ਉਪਮਾ, ਹੁਣ ਫੇਰ ਉਪਮੇ ਬਣਾ ਲਿਆ ਹੈ। ਕੈਸੋ ਹੈ ਰਸਾਲ ? ਅਰਥਾਤ ਸਾਰਿਆਂ ਰਸਾਂ ਦਾ ਇਕੱਠ ਕਿਹੋ ਜਿਹਾ ਹੁੰਦਾ ਹੈ। ਜਵਾਬ ਦਿੰਦੇ ਨੇ:

*"ਜੈਸੇ ਮੇਵਾ ਮੋਦ ਦਾਨੀ ਹੈ।"*

ਜੈਸੇ ਕੋਈ ਦਾਨੀ ਪੁਰਸ਼ ਮੋਦ ਅਰਥਾਤ ਖੁਸ਼ੀ ਵਿਚ ਆ ਕੇ ਮੇਵਾ ਦਾਨ ਕਰੇ ਤੇ ਉਹਦੇ ਖਾਧਿਆਂ ਜਿਹੜਾ ਮਨ ਦੇ ਉਤੇ ਪ੍ਰਭਾਵ ਪੈਂਦਾ ਹੈ, ਓਹੋ ਜਿਹਾ ਪ੍ਰੇਮ ਦਾ ਪ੍ਰਭਾਵ ਹੈ। ਦਾਨੀ ਪੁਰਸ਼ ਖੁਸ਼ ਹੋ ਕੇ ਜੋ ਮੇਵਾ ਦਾਨ ਕਰੇ, ਉਹਦੇ ਖਾਂਦਿਆਂ, ਮਨ ਤੇ ਜਿਹੜਾ ਪ੍ਰਭਾਵ ਪੈਂਦਾ ਹੈ, ਉਹ ਕਿਹੋ ਜਿਹਾ ਹੈ ? ਉਹ ਕਹਿਣ ਲੱਗੇ, ਜੇ ਮਿਸ਼ਰੀ ਖਾਈਏ ਤਾਂ ਉਸ ਦਾ ਮਨ ਤੇ ਕਿਹੋ ਜਿਹਾ ਪ੍ਰਭਾਵ ਪੈਂਦਾ ਹੈ:

*"ਕੈਸੇ ਮੇਵਾ ਮਿਸ਼ਰੀ ਸੋ ਕੈਸੇ ਮਿਸ਼ਰੀ ਜੈਸੇ ਮਧੂ।"*

ਮਿਸ਼ਰੀ ਪ੍ਰਭਾਵ ਕਹਿੰਦੇ ਨੇ ਕਿਹੋ ਜਿਹਾ ਪੈਂਦਾ ਹੈ, ਕਹਿੰਦੇ ਨੇ ਜਿਸ ਤਰ੍ਹਾਂ ਮਧੂ ਦਾ ਅਰਥ ਹੈ ਸ਼ਹਿਦ। ਜ਼ਬਾਨ ਤੇ ਜਦੋਂ ਸ਼ਹਿਦ ਰੱਖੀਏ ਤਾਂ ਕੋਈ ਪ੍ਰਭਾਵ ਪੈਂਦਾ ਹੈ ਨਾ, ਇਹੋ ਜਿਹਾ ਮਿਸ਼ਰੀ ਦਾ ਪ੍ਰਭਾਵ ਹੈ। ਕਹਿੰਦੇ ਨੇ ਉਹ ਜਿਹੜਾ ਮਧੂ ਹੈ ਉਸ ਦਾ ਕਿਹੋ ਜਿਹਾ ਪ੍ਰਭਾਵ ਹੈ ?

***"ਕੈਸੇ ਮਧੂ ਜੈਸੇ ਮੀਠੀ ਕਵਿਤਾ ਸੁਹਾਣੀ ਹੈ।"***

ਜਿਸ ਤਰ੍ਹਾਂ ਪਿੰਗਲ ਦੇ ਹਿਸਾਬ ਨਾਲ ਬੋਲੀ ਦੇ ਲਿਹਾਜ਼ ਨਾਲ, ਪ੍ਰਮਾਣਾਂ ਦੇ ਲਿਹਾਜ਼ ਨਾਲ, ਸਿਧਾਂਤਾਂ ਦੇ ਲਿਹਾਜ਼ ਨਾਲ, ਬਣੀ ਹੋਈ ਕਵਿਤਾ ਹੋਵੇ ਨਾ ਤੇ ਉਹਨੂੰ ਸੁਣਿਆਂ ਪ੍ਰਭਾਵ ਪੈਂਦਾ ਹੈ ਨਾ। ਇਸ ਤਰ੍ਹਾਂ ਮਧੂ ਦਾ ਪ੍ਰਭਾਵ ਹੈ। ਆਹ ਜਿਹੜੀਆਂ ਆਮ ਜਲੂਲ ਜਿਹੀਆਂ ਕਵਿਤਾ ਨੇ, ਇਹਨਾਂ ਕਵਿਤਾ ਨੂੰ ਕਵਿਤਾ ਨਹੀਂ ਗਿਣਿਆ ਗਿਆ। ਜਿਨ੍ਹਾਂ ਨੂੰ ਕਵਿਤਾ ਕਹਿੰਦੇ ਨੇ ਨਾ ਉਹ ਉਦਾਹਰਣ ਦੇ ਤੌਰ ਤੇ ਹੈ। ਨੌਕਰਾਨੀ ਨੂੰ ਮਾਲਕਨ ਨੇ ਇਹ ਗੱਲ ਕਹੀ ਏ ਨੌਕਰਾਨੀਏ! ਮੇਰਾ ਮਾਲਕ ਮੇਰੇ ਘਰ ਵਿਚ ਨਹੀਂ। ਮੇਰਾ ਪਤੀ ਮੇਰੇ ਘਰ ਵਿਚ ਨਹੀਂ, ਉਹਦੇ ਬਿਨਾਂ ਘਰ ਮੈਨੂੰ ਚੰਗਾ ਨਹੀਂ ਲੱਗਦਾ, ਕੋਈ ਘਰ ਦਾ ਸਾਧਨ ਸਮਾਨ ਚੰਗੀਆਂ-ਚੰਗੀਆਂ ਚਮਕੀਲੀਆਂ ਚੀਜ਼ਾਂ ਮੈਨੂੰ ਭਾਉਂਦੀਆਂ ਨਹੀਂ। ਇਸ ਕਰਕੇ ਮੈਂ ਤੈਨੂੰ ਬੇਨਤੀ ਕਰਦੀ ਹਾਂ:

***"ਸਾੜ ਦੇਹੁ ਸੇਜ ਕੋ, ਬਿਛਾਉ ਨਾ ਬਿਛਾਈ ਆਜ,***
***ਪੀਛੇ ਕਰ ਪਲੰਘ ਯਹ ਜ਼ਾਲਮ ਭੀ ਭਾਵੇ ਨਾ।***
***ਇਤਰ ਉਡੀਲਦਾਰ ਕੇਵੜਾ ਕਿਨਾਰੇ ਕਰ,***
***ਤੋੜ ਦੇ ਤੰਬੂਰਾ ਅਰ ਮੱਧਮ ਮੜੋਲਦਾਰ,***
***ਰੋ-ਰੋ ਬਿਲਾਤ ਨਹੀਂ ਚੈਣ ਭਰੇ, ਤਜੋਗੀ ਮੈਂ ਪ੍ਰਾਨ ਜਾਉ,***
***ਪੀਆ ਘਰ ਆਵੈ।"***



ਕਹਿੰਦੇ ਨੇ ਕੋਇਲ ਦੀ ਆਵਾਜ਼ ਕਿਤਨੀ ਸੁੰਦਰ ਹੈ, ਪਰ ਜਿਸ ਇਸਤਰੀ ਦਾ ਪਤੀ ਘਰ ਵਿਚ ਨਹੀਂ ਸੀ ਨਾ, ਉਹ ਆਪਣੀ ਦਾਸੀ ਨੂੰ ਕਹਿਣ ਲੱਗੀ, "ਇਸ ਕੁਲਹਿਣੀ ਕੋਇਲ ਨੂੰ, ਇਸ ਵਾਹ-ਹਯਾਤ ਪਾਗਲ, ਕੰਬਖਤ ਕੋਇਲ ਨੂੰ ਕਹੋ ਕਿਤੇ ਦੂਰ ਜਾ ਕੇ ਕੂਕੇ। ਮਾਲਕ ਦੀ ਗੈਰ-ਹਾਜ਼ਰੀ ਵਿਚ ਇਸ ਦਾ ਕੂਕਣਾ ਮੈਨੂੰ ਚੰਗਾ ਨਹੀਂ ਲੱਗਦਾ ਪਿਆ। ਕਿੰਨੀ ਕੋਈ ਪਿਆਰੀ ਚੀਜ਼ ਹੈ ਪਤੀਵਰਤਾ ਧਰਮ, ਪਤੀਵਰਤਾ ਇਸਤਰੀ ਕਿੰਨਾ ਕੁ ਸੋਹਣਾ, ਕਿੰਨਾ ਕੁ ਉਤਮ, ਕਿੰਨਾ ਕੁ ਕਲਿਆਣਕਾਰੀ ਜਾਪਦਾ ਹੋਵੇਗਾ ਆਪਣਾ ਪਤੀ। ਜਿਸ ਦੀ ਜੁਦਾਈ ਵਿਚ ਕਹਿ ਰਹੀ ਹੈ:-

***"ਕੋਕਿਲ ਕੁਲਹਿਣੀ ਕੁਕੋਹੋ ਕੂਕੇ ਦੂਰ ਜਾਏ,***
***ਓ ਮੋੜ ਦੇ ਮਾਯੂਰ ਮੇਰੇ ਮਹਿਲ ਪੈ ਆਵੇ ਨਾ।"***

ਨੀ ਨੌਕਰਾਨੀਏ! ਮਾਯੂਰ ਅਰਥਾਤ ਮੋਰ ਨੂੰ ਮੋੜ ਦੇ। ਇਹ ਮੇਰੇ ਮਹਿਲ ਦੇ ਲਾਗੇ ਆ ਕੇ ਆਪਣੇ ਖੰਭ ਖਿਲਾਰ ਕੇ ਪੈਲ ਨਾ ਪਾਵੇ। ਨ੍ਰਿਤਕਾਰੀ ਨਾ ਕਰੇ ਮਾਲਕ ਦੀ ਗੈਰ-ਹਾਜ਼ਰੀ ਵਿਚ। ਮੈਨੂੰ ਇਹਦੀ ਪੈਲ ਚੰਗੀ ਨਹੀਂ ਲੱਗਦੀ। ਸਾਵਣ ਦਾ ਮਹੀਨਾ ਹੋਵੇ, ਡੱਡੂ ਬੋਲਦੇ ਹੋਣ, ਬੜੇ ਚੰਗੇ ਲੱਗਦੇ ਨੇ, ਲੇਕਿਨ ਜਿਸ ਇਸਤਰੀ ਦਾ ਪਤੀ ਨਹੀਂ ਸੀ ਘਰ ਵਿਚ, ਕਹਿਣ ਲੱਗੀ, ਨੌਕਰਾਨੀਏ! ਇਨ੍ਹਾਂ ਡੱਡੂਆਂ ਨੂੰ ਭਜਾ ਦੇ। ਇਹਨਾਂ ਦੀ ਗੜੈਂ-ਗੜੈਂ

ਮੈਨੂੰ ਚੰਗੀ ਨਹੀਂ ਲੱਗਦੀ। ਬਿਆਰ ਦਾ ਅਰਥ ਹੈ ਹਵਾ, ਬਰਜਣਾ ਦਾ ਅਰਥ ਹੈ ਰੋਕਣਾ। ਨੀ ਨੌਕਰਾਣੀਏ! ਇਸ ਹਵਾ ਨੂੰ ਰੋਕ ਦੇ, ਬਸੰਤ ਰੁੱਤ ਦੀ ਇਹ ਭਾਵੇਂ ਠੰਢੀ ਹੈ ਭਾਵੇਂ ਹਵਾ। ਪਰ ਇਹ ਹਵਾ ਮੇਰੇ ਦਰਵਾਜ਼ੇ ਵੱਲ ਨਾ ਆਵੇ, ਮੇਰੇ ਕਮਰੇ ਵਿਚ ਨਾ ਆਵੇ। ਮਾਲਕ ਦੀ ਗੈਰ-ਹਾਜ਼ਰੀ ਵਿਚ ਇਹ ਮੈਨੂੰ ਚੰਗੀ ਨਹੀਂ ਲੱਗਦੀ। ਮਕਾਨ ਦੇ ਦਰਵਾਜ਼ੇ ਬੰਦ ਕਰ ਦੇ। ਮੇਰੇ ਕਮਰੇ ਵਿਚ ਕੋਈ ਝਾੜ, ਕੋਈ ਫਲੂਸ, ਕੋਈ ਮੋਮਬੱਤੀ, ਕੋਈ ਦੀਵਾ, ਕੋਈ ਚਿਰਾਗ ਬਿਲਕੁਲ ਨਾ ਜਗਾਵੋ। ਮਾਲਕ ਦੀ ਗੈਰ-ਹਾਜ਼ਰੀ ਵਿਚ ਮੈਨੂੰ ਬਿਲਕੁਲ ਚੰਗਾ ਨਹੀਂ ਲਗਦਾ:-

*"ਕੋਕਿਲ ਕੁਲਹਿਣੀ ਕੁਕੋਹੇ ਕੂਕੇ ਦੂਰ ਜਾਏ,*
*ਮੋਰ ਦੇ ਮਾਯੂਰ ਮੇਰੇ ਮਹਿਲ ਪੈ ਆਵੇ ਨਾ।*
*ਦਾਦਰ ਕੋ ਤੁਰਕਾਰ ਝਿੰਗੜ ਝਿੰਗੋਰ ਮਾਰ,*
*ਬਰਜ ਦੇ ਬਿਆਰ ਬੈਰੀ ਬਾਰਨ ਕੋ ਧਾਵੈ ਨਾ।*
*ਮੂੰਦ ਲੈ ਕਿਵਾਰ ਆਈ ਸਾਈ ਨਹੀਂ ਸੋਇੰ ਰਹੋ,*
*ਝਾੜ ਔਰ ਫਲੂਸ ਮੋਮਬੱਤੀ ਕੋ ਜਲਾਵੇ ਨਾ।*
*ਕਹਿਤ ਪਯੂਤ ਤੇਰਾ ਪਿਆਰਾ ਪਰਦੇਸ,*
*ਜਾ ਕੇ ਹੋਰ ਦੇ ਬਸੰਤ ਪੈਰੇ ਮੋਰੇ ਘਰ ਆਵੇ ਨਾ।"*



ਜੈਸੇ ਕਵਿਤਾ ਮਿੱਠੀ ਹੈ, ਪਯੂਖ ਅਰਥਾਤ ਅੰਮ੍ਰਿਤ, ਜਿਸ ਤਰ੍ਹਾਂ ਅੰਮ੍ਰਿਤ ਚੰਗਾ ਲੱਗਦਾ ਹੈ ਨਾ। ਇਸ ਤਰ੍ਹਾਂ ਪਿੰਗਲ ਅਨੁਸਾਰ ਬਣੀ ਹੋਈ ਕਵਿਤਾ ਚੰਗੀ ਲੱਗਦੀ ਹੈ। ਮਨ ਤੇ ਪ੍ਰਭਾਵ ਪੈਂਦਾ, ਜਿਵੇਂ ਅੰਮ੍ਰਿਤ ਦਾ ਪ੍ਰਭਾਵ ਪੈਂਦਾ ਹੈ, ਐਵੇਂ ਕਵਿਤਾ ਦਾ ਪ੍ਰਭਾਵ ਪੈਂਦਾ ਹੈ:

*"ਕੈਸੇ ਹੈ ਪਯੂਖ ਪਿਆਰੋ ਜੈਸੇ ਗੰਗ ਮਾਨੀ ਹੈ।"*

ਅੰਮ੍ਰਿਤ ਕਿੰਨਾ ਕੁ ਪਿਆਰਾ, ਜਿਹੋ ਜਿਹੀ ਗੰਗਾ ਪਿਆਰੀ ਮੰਨੀ ਗਈ ਹੈ, ਜਿਹੋ ਜਿਹਾ ਗੰਗਾ ਦਾ ਮਨ ਤੇ ਪ੍ਰਭਾਵ ਪੈਂਦਾ ਹੈ। ਗੰਗਾ ਕਿਹੋ ਜਿਹੀ ਮੰਨੀ ਗਈ ਹੈ, ਜਿਸ ਤਰ੍ਹਾਂ ਬ੍ਰਹਮਾ ਆਨੰਦ ਵਿਚ ਡੁੱਬੇ ਹੋਏ ਬ੍ਰਹਮ ਗਿਆਨੀ ਦੇ ਜੀਵਨ ਦੀ ਗਾਥਾ ਅਰਥਾਤ ਕਥਾ ਕਰੀਏ, ਇਹ ਉਹਦਾ ਮਨ ਤੇ ਪ੍ਰਭਾਵ ਪੈਂਦਾ ਹੈ ਨਾ, ਇਹੋ ਜਿਹਾ ਗੰਗਾ ਦਾ ਮਨ ਤੇ ਪ੍ਰਭਾਵ ਪੈਂਦਾ ਹੈ:-

*"ਕੈਸੇ ਕੋ ਤਾਈ ਮਿੱਠੀ ਜੈਸੇ ਹੈ ਪਿਯੂਖ ਪਿਆਰੋ,*
*ਕੈਸੇ ਹੈ ਪਿਯੂਖ ਪਿਆਰੋ ਜੈਸੇ ਗੰਗ ਮਾਨੀ ਹੈ।*
*ਜੈਸੇ ਗੰਗ ਮਾਨੀ ਹੈ ਜੈਸੇ ਬ੍ਰਹਮਾ ਨੰਦ ਗਿਆਨੀ ਗਾਥ,*
*ਕੈਸੇ ਬ੍ਰਹਮਾ ਨੰਦ! ਜੈਸੇ ਗ੍ਰੰਥ ਜੁ ਕੀ ਬਾਣੀ ਹੈ।"*

.............................................................

*"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥"*

ਨੂੰਹ, ਸੱਸ, ਸੌਹਰੇ ਦੀਆਂ ਗੱਲਾਂ ਸੁਣ ਕੇ ਪਤੀ ਦੇਵ ਜਾਗ ਪਿਆ। ਐਵੇਂ ਅਕਲ ਦਾ

ਧਨੀ, ਪੁਛਿਆ ਪੜਤਾਲਿਆ ਨਹੀਂ, ਵਿਆਹੁਣ ਗਿਆ, ਜਿਹੜੀ ਸੋਟੀ ਨਾਲ ਲੈ ਗਿਆ ਸੀ ਉਹ ਫੜ ਕੇ ਸੋਟੀ ਦੇ ਤਿੰਨ ਜੜ ਦਿੱਤੀਆਂ। ਪਹਿਲੇ ਦਿਨ ਮੇਰੀ ਮਾਂ ਨਾਲ ਲੜਦੀ ਹੈ। ਮੇਰੇ ਪਿਉ ਨਾਲ ਲੜਦੀ ਹੈ। ਮੇਰੇ ਨਾਲ ਉਹਨੇ ਕਦੋਂ ਤੋੜ ਨਿਭਾਈ। ਸਵੇਰਾ ਹੁੰਦਿਆਂ ਡੋਲੀ ਭੇਜ ਦਿੱਤੀ ਖਾਲੀ, ਲੜਕੀ ਕੱਢ ਲਈ ਤੇ ਘਰਦਿਆਂ ਨੂੰ ਸੁਨੇਹਾ ਭੇਜ ਦਿੱਤਾ, ਇਹ ਵਿਗੜੀ ਹੋਈ ਹੈ। ਇਸ ਦਾ ਸੁਧਾਰ ਕਰਾਂਗੇ। ਜਦੋਂ ਇਹ ਸੁਧਰ ਜਾਏਗੀ, ਉਦੋਂ ਭੇਜ ਦਿਆਂਗੇ। ਪੰਜਾਬ ਦੇ ਵਿਚ ਇਹ ਬੜਾ ਵੱਡਾ ਤਾਹਨਾ ਹੈ। ਇਹ ਜਿਹੜਾ ਡੋਲਾ ਖਾਲੀ ਆ ਜਾਣਾ। ਅਣਖ ਵਾਲੇ ਮਾਂ-ਬਾਪ ਤਾਂ ਮਰ ਜਾਂਦੇ ਨੇ। ਜਿਹੜੇ ਸਿੱਖ ਦੇ ਵੱਡਾ ਘਰ ਵੇਖ ਕੇ ਲੜਕੀ ਵਿਆਹੀ ਸੀ, ਉਹ ਡੋਲੀ ਖਾਲੀ ਆ ਗਈ। ਘਰ ਵਿਚ ਮਾਤਮ ਛਾ ਗਿਆ। ਲੜਕੀ ਦਾ ਸੁਧਾਰ ਸ਼ੁਰੂ ਹੋਇਆ। ਸਹੁਰੇ ਘਰ ਭਈ ਚੱਕੀ ਪੀਹਣੀ ਹੋਵੇਗੀ। ਭਾਂਡੇ ਮਾਂਜਣੇ ਹੋਣਗੇ, ਚੱਕੀ ਪੀਹ ਕੇ, ਆਟਾ ਬਣਾ ਕੇ, ਰੋਟੀਆਂ ਬਣਾ ਕੇ ਤੇ ਜਿਹੜੇ ਖੇਤਾਂ ਵਿਚ ਸਾਡੇ ਨੌਕਰ ਹੱਲ ਵਾਹੁੰਦੇ ਨੇ ਨਾ, ਉਹਨਾਂ ਲਈ ਲੈ ਕੇ ਜਾਣੀ ਪਵੇਗੀ। ਨੌਕਰਾਂ ਦੀ ਨੌਕਰ ਬਣ ਕੇ ਰਹਿਣਾ ਪਵੇਗਾ। ਜੇ ਵਾਹਿਗੁਰੂ ਆਖਿਆ, ਜੇ ਰਹਰਾਸਿ ਪੜ੍ਹੀ, ਜੇ ਦਾਨ ਕੀਤਾ, ਜੇ ਗੁਰਦੁਆਰੇ ਗਈਓਂ ਤੇਰੇ ਤੀਰੀ ਲੇਖ ਕਰ ਦਿਆਂਗੀ। ਇਹ ਸੁਧਾਰ ਸ਼ੁਰੂ ਹੋਇਆ। ਦਿਨ ਬੀਤਦੇ ਗਏ ਤੇ ਆਖਿਰ ਇਕ ਦਿਨ ਲੜਕੀ ਪ੍ਰਭਾਤੇ ਉਠ ਕੇ ਦੁੱਧ ਵਿਚ ਮਧਾਣੀ ਪਾ ਕੇ, ਰਿੜਕਦੀ-ਰਿੜਕਦੀ ਜੁੜ ਗਈ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨ ਕਮਲਾਂ ਨਾਲ। ਜੁੜੀ ਹੋਈ ਅਵਸਥਾ ਵਿਚ ਇਕ-ਮਿੱਕ ਹੋਈ ਅਵਸਥਾ ਵਿਚ, ਆਪਣੇ ਪਿਆਰੇ ਪ੍ਰੀਤਮ ਦੇ ਚਰਨ ਹਿਰਦੇ ਵਿਚ ਵਸਾ ਕੇ ਤੇ ਲੜਕੀ ਨੇ ਕਿਹਾ, ਮਾਲਕ ਮੈਂ ਸੁਣਿਆ ਸੀ:-

*"ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ ॥*
*ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ ਬਹੁਰਿ ਨ ਕਤਹੂੰ ਧਾਵਉ ਰੇ ॥ ੧ ॥*
*ਹਮਰਾ ਠਾਕੁਰੁ ਸਭ ਤੇ ਊਚਾ ਰੈਣਿ ਦਿਨਸੁ ਤਿਸੁ ਗਾਵਉ ਰੇ ॥"*

ਉਹਦੇ ਕੋਲੋਂ ਡਰ ਵੀ। ਇਕ ਮਿੰਟ ਵਿਚ ਦੁਨੀਆਂ ਬਣਾ ਦਿੰਦਾ ਹੈ। ਇਕ ਮਿੰਟ ਵਿਚ ਬਰਬਾਦ ਕਰ ਦਿੰਦਾ ਹੈ। ਜਦੋਂ ਮੈਂ ਆਪਣੇ ਸਵਾਮੀ ਸਿਰਜਣਹਾਰ ਪ੍ਰਭੂ ਮੈਂ ਤੁਹਾਨੂੰ ਦੇਖਦੀ ਹਾਂ ਤੇ ਦੂਸਰੇ ਨੂੰ ਤਾਂ ਚਿਤ ਵਿਚ ਵੀ ਨਹੀਂ ਲਿਆਉਂਦੀ। ਮੈਂ ਤਾਂ ਕਦੇ ਕਿਸੇ ਦੂਸਰੇ ਨੂੰ ਦਿਲ ਵਿਚ ਨਹੀਂ ਵਸਾਇਆ। ਹੇ ਮੇਰੇ ਮਾਲਕ ! ਮੇਰੇ ਸਿਰਜਣਹਾਰ ਪ੍ਰਭੂ ! ਮੈਂ ਤੇਰੇ ਦਰ ਦੀ ਸੇਵਕ, ਮੇਰੀ ਇਹ ਹਾਲਤ, ਚਿਰ ਹੋ ਗਿਆ, ਕ੍ਰਿਪਾ ਕਰੋ, ਦਰਸ਼ਨ ਦਿਉ। ਕਈ ਵੇਰਾਂ ਤੁਹਾਡੇ ਦਰਬਾਰ ਵਿਚ ਆ ਕੇ ਸੁਣਿਆ ਸੀ:-

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥ ੧ ॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ ॥*

ਹੇ ਗਰੀਬ-ਨਿਵਾਜ਼ ! ਮੇਰੀ ਸੇਵਾ ਵਿਚ ਕੋਈ ਫਰਕ ਹੈ। ਇਧਰ ਤੇ ਇਉਂ ਤਾਂਘਾਂ ਸਨ, ਉਧਰ ਹਰਿਗੋਬਿੰਦ ਸਾਹਿਬ ਨੇ ਬਾਬਾ ਬੁੱਢਾ ਤੇ ਬਿਧੀ ਚੰਦ ਨੂੰ ਹੁਕਮ ਦੇ ਦਿੱਤਾ, ਤਿਆਰ ਕਰੋ, ਤੰਬੂ, ਕਨਾਤਾਂ, ਚਾਨਣੀਆਂ ਲੱਦ ਲਉ ਗੱਡੇ, ਰਾਸ਼ਨ, ਬਾਲਣ, ਲੱਕੜੀ, ਚਾਲੇ ਪਾ ਦਿਉ। ਤਰਕਾਲੀਂ ਤੁਰ ਪਏ। ਅੱਠ ਮੀਲ ਦੇ ਫਾਸਲੇ ਤੇ ਖੁਲ੍ਹੇ ਮੈਦਾਨ ਵਿਚ ਜਾ ਕੇ ਡੇਰਾ ਕਰਕੇ ਤੰਬੂ, ਚਾਨਣੀਆਂ ਸਭ ਲਗਾ ਦਿੱਤੀਆਂ। ਜਦੋਂ ਲੜਕੀ, ਦੁੱਧ ਰਿੜਕਦੀ ਸੀ ਨਾ ਉਦੋਂ ਸਾਹਿਬਾਂ ਦੇ ਦਰਬਾਰ ਵਿਚ ਭਾਈ ਬਾਬਕ ਰਬਾਬੀ ਆਸਾ ਦੀ ਵਾਰ ਦਾ ਕੀਰਤਨ ਕਰ ਰਿਹਾ ਸੀ। ਸਹੁਰਿਆਂ ਘਰ ਉਹ ਬੈਠੀ ਲੜਕੀ ਗਾਇਨ ਕਰ ਰਹੀ ਸੀ, "ਅਪੁਨੇ ਸੇਵਕ ਕੀ ਆਪੇ ਰਾਖੈ" ਤੇ ਬਾਹਰ ਪਿੰਡੋਂ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਸਾਰੇ ਕੰਮ ਸਮੇਟ ਕੇ ਰੋਟੀਆਂ ਪਕਾ ਕੇ, ਭਟਿਹਾਰੀ ਵੇਸ ਬਣਾ ਕੇ ਜਦੋਂ ਇਹ ਤੁਰੀ ਲੱਖਪਤੀਆਂ ਦੀ ਨੂੰਹ, ਸਿਰ ਤੇ ਮਟਕੀ ਰੱਖ ਕੇ ਆਪਣੇ ਨੌਕਰਾਂ ਦੀ ਨੌਕਰ ਬਣ ਕੇ ਜਦੋਂ ਰੋਟੀਆਂ ਦੇਣ ਨੂੰ ਤੁਰੀ, ਬਾਹਰ ਨਿਕਲਦਿਆਂਸਾਰ ਵੇਖਿਆ ਨਵਾਂ ਕੋਈ ਸ਼ਹਿਰ ਵੱਸਿਆ ਹੋਇਆ, ਚਾਨਣੀਆਂ ਲੱਗੀਆਂ ਹੋਈਆਂ, ਤੰਬੂ ਲੱਗੇ ਹੋਏ, ਉਹ ਚਹਿਲ-ਪਹਿਲ, ਤੇ ਲੜਕੀ ਨੇ ਜਾਣਿਆ ਸ਼ਾਇਦ ਮੇਰੀ ਰਿਆਸਤ ਦਾ ਰਾਜਾ ਆ ਗਿਆ ਹੈ। ਚਲਦੀ-ਚਲਦੀ ਨਾਲ ਦਰਸ਼ਨ ਕਰ ਲਵਾਂਗੀ ਤੇ ਮਿੰਨਤ ਕਰਾਂਗੀ ਰਾਜਾ ! ਮੇਰੇ ਸਹੁਰੇ ਦੀ ਜ਼ਮੀਨ ਦਾ ਮਾਲੀਆ ਮਾਫ ਕਰ ਛੱਡ। ਸਹੁਰੇ ਜਾਨ ਦੇ ਵੈਰੀ ਹਨ, ਇਹ ਉਹਨਾਂ ਵਾਸਤੇ ਪਰਉਪਕਾਰ ਕਰਦੀ ਫਿਰਦੀ ਹੈ। ਇਹ ਹੈ ਮਨਮੁਖਾਂ ਤੇ ਗੁਰਮੁਖਾਂ ਦਾ ਫਰਕ। ਬਾਬਾ ਬੁੱਢਾ ਚਾਰ-ਚੁਫੇਰੇ ਪਹਿਰੇ ਦਾ ਕੰਮ ਕਰ ਰਿਹਾ ਸੀ, ਤੇ ਕਾਕੀ ਨੇ ਜਾ ਕੇ ਪੁਛਿਆ, ਬਾਬਾ ! ਕਿਥੋਂ ਆਏ ਹੋ ? ਕਿਥੇ ਜਾਣਾ ਜੇ ? ਉਹ ਜਿਹੜਾ ਤਖਤ ਉਤੇ ਬੈਠਾ ਹੈ ਉਹ ਕੌਣ ਹੈ ? ਬਾਬੇ ਬੁੱਢੇ ਨੇ ਬੜੇ ਪਿਆਰ ਤੇ ਸ਼ਰਧਾ ਨਾਲ ਆਖਿਆ, ਧੀਏ ! ਅਸੀਂ ਆਏ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਤੇ ਜਾਣਾ ਹੈ ਬੇਗਮਪੁਰੇ। ਉਹ ਜਿਹੜਾ ਤਖਤ ਤੇ ਬੈਠਾ ਹੋਇਆ ਹੈ ਨਾ, ਉਹ ਬੇਗਮਪੁਰੇ ਦਾ ਪਾਤਸ਼ਾਹ ਹੈ ਤੇ ਅਸੀਂ ਉਸ ਦੀ ਪਰਜਾ ਹਾਂ। ਬਾਬਾ ! ਇਸ ਬੇਗਮਪੁਰੇ ਦੇ ਪਾਤਸ਼ਾਹ ਦੇ ਦਰਸ਼ਨ ਮੈਂ ਵੀ ਕਰ ਸਕਦੀ ਹਾਂ ? ਮੈਨੂੰ ਵੀ ਮੱਥਾ ਟੇਕਣ ਦੀ ਆਗਿਆ ਹੈ ? ਹਾਂ ਬੇਟਾ ! ਮਟਕੀ ਰੱਖ ਦਿੱਤੀ, ਚਲੀ ਗਈ ਸ਼ਰਧਾ ਨਾਲ। ਮੱਥਾ ਟੇਕਿਆ, ਚਰਨ ਛੂਹ ਪ੍ਰਾਪਤ ਹੋਈ ਤੇ ਅੰਦਰਲਾ ਦ੍ਰਵ ਗਿਆ, ਅੰਦਰਲਾ ਪਿਆਰ ਪਾਣੀ ਬਣ ਕੇ ਅੱਖੀਆਂ ਦੇ ਚਸ਼ਮਿਆਂ ਵਿਚੋਂ ਦੀ ਟਪਕਿਆ ਤੇ ਗਰੀਬ-ਨਿਵਾਜ਼ ਹਰਿਗੋਬਿੰਦ ਸਾਹਿਬ ਨੇ ਪੁੱਛਿਆ, ਬੇਟਾ ! ਧੀਏ ਰਾਣੀਏ ਬੜੇ ਵੈਰਾਗ ਵਿਚ ਆ ਗਈ ਹੈਂ। ਮਹਾਰਾਜ ਕੁਝ ਮੰਗਣਾ ਚਾਹੁੰਦੀ ਹਾਂ। ਕੀ ਮੰਗਣਾ ਈ ? ਲੜਕੀ ਨੇ ਕਿਹਾ, ਜਿਹੜੇ ਬੇਗਮਪੁਰੇ ਦੇ ਤੁਸੀਂ ਪਾਤਸ਼ਾਹ ਸੁਣੀਂਦੇ ਹੋ ਨਾ, ਉਥੇ ਇਸ ਨਿਮਾਣੀ ਦਾ ਵਾਸਾ ਵੀ ਕਰ ਦਿਉ। ਉਥੇ ਮੈਨੂੰ ਵੀ ਪਹੁੰਚਾ ਦਿਉ। ਮੈਂ ਇਸ ਦੁਨੀਆਂ ਤੋਂ ਤੰਗ ਆ ਗਈ ਹਾਂ, ਕਰ ਨਿਮਾਣੀ ਦਾਸੀ ਉਪਰ ਕਿਰਪਾ, ਪਹੁੰਚਾ ਦੇ ਉਥੇ। ਗਰੀਬ-ਨਿਵਾਜ਼ ਸਾਹਿਬ ਸੱਚੇ ਪਾਤਿਸ਼ਾਹ ਕਹਿਣ ਲੱਗੇ, "ਬੇਟੀ ! ਜੇ ਉਥੇ ਪਹੁੰਚਣਾ ਈ

ਤਾਂ ਦੁਨੀਆਂ ਨਾਲੋਂ ਤੋੜ, ਵਾਹਿਗੁਰੂ ਨਾਲ ਜੋੜ। ਮੋਹ-ਮਾਇਆ ਦੀਆਂ ਜ਼ੰਜੀਰਾਂ ਨੂੰ ਕੱਟ ਦੇ। ਪਹੁੰਚਣਾ ਈ। ਤੈਨੂੰ ਟਿਕਟ ਦੇ ਦੇਂਦੇ ਹਾਂ, ਤੈਨੂੰ ਰੋਕੇਗਾ ਕੋਈ ਨਹੀਂ, ਬੋਲ ਸਤਿਨਾਮ-ਵਾਹਿਗੁਰੂ। ਅਬਦੀ ਟਿਕਟ ਹੈ, ਲਾਸਾਨੀ ਟਿਕਟ ਹੈ।"

*"ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ*
*ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥*
*ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ*
*ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥*
*ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ*
*ਈਸੁ ਬੰਮ੍ਹੁ ਗ੍ਯ੍ਾਨੁ ਧ੍ਯ੍ਾਨੁ ਧਰਤ ਹੀਐ ਚਾਹਿ ਜੀਉ ॥*

ਇਕ-ਮਿਕ ਹੋਈ, ਰੰਗ ਵਿਚ ਰੰਗੀ ਹੋਈ, ਸਾਹਿਬਾਂ ਨੂੰ ਕਹਿਣ ਲੱਗੀ, ਗਰੀਬ-ਨਿਵਾਜ਼! ਮੈਂ ਨੌਕਰਾਂ ਦੀ ਨੌਕਰ ਹਾਂ, ਦਾਸਾਂ ਦੀ ਦਾਸ ਹਾਂ, ਗੁਲਾਮਾਂ ਦੀ ਗੁਲਾਮ ਹਾਂ ਤੇ ਮੇਰੇ ਮਾਲਿਕ ਦੇ ਨੌਕਰ ਭੁਖੇ ਹੋਣਗੇ, ਮੈਨੂੰ ਆਗਿਆ ਦਿਉ, ਮੈਂ ਰੋਟੀਆਂ ਦੇ ਆਵਾਂ ਤੇ ਹਰਿਗੋਬਿੰਦ ਸਾਹਿਬ ਸੱਚਾ ਪਾਤਿਸ਼ਾਹ ਹਲਕੀ ਜਿਹੀ ਮੁਸਕਾਨ ਆਪਣੇ ਬੁੱਲ੍ਹਾਂ ਤੇ ਲਿਆ ਕੇ ਕਹਿਣ ਲੱਗੇ, ਧੀਏ! ਨੌਕਰਾਂ ਦਾ ਤੇ ਬੜਾ ਫਿਕਰ, ਤੇ ਨਾਲ ਮੈਂ ਵੀ ਆਪ ਥੋੜ੍ਹਾ ਆਇਆ ਹੋਇਆ ਹਾਂ, ਮੈਂ ਵੀ ਤੇਰਾ ਸੱਦਿਆ ਹੋਇਆ ਹਾਂ। ਅਰਦਾਸਾਂ ਕੀਤੀਆਂ ਤੂੰ, ਤਰਲੇ ਲਏ ਤੂੰ, ਕਬੂਲ ਹੋ ਗਏ ਬਾਬੇ ਨਾਨਕ ਦੇ ਦਰਬਾਰ ਤੇ, ਭੁੱਖ ਤਾਂ ਸਾਰੇ ਸਰੀਰਾਂ ਨੂੰ ਲੱਗਦੀ ਹੈ ਧੀਏ। ਉਹਨਾਂ ਦਾ ਫਿਕਰ, ਸਾਡੀ ਚਿੰਤਾ ਈ ਕੋਈ ਨਹੀਂ। ਮਹਾਰਾਜ ਮੈਂ ਭੁੱਲ ਗਈ, ਪੱਕੀਆਂ ਹੋਈਆਂ ਰੋਟੀਆਂ ਵਿਚੋਂ ਸਰਕਾਰ ਦੇ ਹੱਥ ਤੇ ਦੋ ਰੋਟੀਆਂ ਰੱਖ ਦਿੱਤੀਆਂ, ਮੱਖਣ ਰੱਖ ਦਿੱਤਾ, ਸਰਕਾਰ ਨੇ ਇਕ ਰੋਟੀ ਖਾਧੀ, ਦੂਜੀ ਨਾਲੋਂ ਦੋ ਗਰਾਹੀਆਂ ਖਾ ਕੇ ਛੱਡ ਦਿੱਤੀ, ਮਟਕੀ ਨੂੰ ਮੂੰਹ ਲਾ ਕੇ ਲੱਸੀ ਪੀ ਲਈ। ਇਹ ਲੈ ਕੇ ਆਪਣੇ ਖੇਤਾਂ ਵਿਚ ਪਹੁੰਚ ਗਈ। ਆਪਣੇ ਨੌਕਰਾਂ ਦਾ ਕੰਮ-ਕਾਰ ਵੇਖਣ ਵਾਸਤੇ, ਇਹਦਾ ਪਤੀ ਵੀ ਆਇਆ ਹੋਇਆ ਸੀ ਤੇ ਜਿਸ ਵੇਲੇ ਇਨ੍ਹੇ ਚਾਟੀ ਰੱਖੀ ਵਾਹੀ ਹੋਈ ਪੈਲੀ ਵਿਚ। ਉਹਨੇ ਮਾਰ-ਮਾਰ ਕੇ ਸੋਟੀਆਂ ਉਸ ਨੂੰ ਬੇਹੋਸ਼ ਕਰ ਦਿੱਤਾ। ਨਾਲਾਇਕੇ! ਮੇਰੇ ਨੌਕਰਾਂ ਨੂੰ ਭੁੱਖਾ ਰੱਖਦੀ ਏਂ। ਪ੍ਰਭਾਤ ਦੀ ਤੁਰੀ ਹੋਈ ਕਿਥੇ ਰਹੀਉਂ ਇਤਨਾ ਚਿਰ, ਕਿਥੇ ਵਕਤ ਗੁਜ਼ਾਰਿਆ? ਹੱਥ ਜੋੜ ਕੇ ਆਖਿਆ, ਮਾਲਕ ਤੇਰੀ ਦਾਸ ਹਾਂ ਮੈਂ! ਤੂੰ ਮੇਰਾ ਸੁਆਮੀ ਹੈਂ, ਤੇਰੇ ਹੱਥੋਂ ਜਾਨ ਨਿੰਕਲ ਜਾਏ ਤੇ ਮੈਂ ਸਮਝਿਆ ਕਿ ਮੈਂ ਲੱਖ ਖੱਟਿਆ। ਆਪਣਾ ਗੁੱਸਾ ਕਿਸੇ ਫੇਰ ਵੇਲੇ ਸ਼ਾਂਤ ਕਰ ਲਿਉ। ਪਹਿਲਾਂ ਪ੍ਰਸ਼ਾਦ ਛਕ ਲਉ। ਉਹ ਜਿਹੜਾ ਸਾਹਿਬਾਂ ਦਾ ਸ਼ੀਤ ਪ੍ਰਸ਼ਾਦ ਸੀ ਨਾ ਅੱਧਾ ਫੁਲਕਾ, ਜਿਸ ਵੇਲੇ ਉਹਨੇ ਆਪਣੇ ਪਤੀ ਨੂੰ ਦਿੱਤਾ, ਉਹਨਾਂ ਮੂੰਹ ਵਿਚ ਪਾਇਆ ਤੇ ਕਹਿਣ ਲੱਗੇ, ਭਾਗਾਂਵਾਲੀਏ! ਰੋਟੀਆਂ ਖਾਂਦਿਆਂ ਤਾਂ ਉਮਰ ਬੀਤ ਚਲੀ ਹੈ, ਪਰ ਜਿਹੜਾ ਅੱਜ ਵਾਲੀ ਗਰਾਹੀ ਦਾ ਸਵਾਦ ਆਇਆ ਨਾ, ਉਹ ਕਦੇ ਆਇਆ ਨਹੀਂ, ਲੜ ਲੱਗੀ

ਨੇ ਆਖਿਆ, ਮਾਲਕਾ ! ਲੱਸੀ ਪੀਵੇਂਗਾ ਤੇ ਕੁਝ ਹੋਰ ਲੱਭੂਗਾ। ਲੱਸੀ ਚੂੰਕਿ ਮੂੰਹ ਨਾਲ ਮਟਕੀ ਲਾ ਕੇ ਪੀਤੀ ਸੀ, ਛੇਵੇਂ ਬਾਪੂ ਦੇ ਦੋ ਘੁੱਟ ਲੱਸੀ ਦੇ ਭਰੇ ਉਸ ਦੇ ਪਤੀ ਨੇ, ਤੇ ਅੰਦਰਲੇ ਨੂੰ ਸੁਝ-ਬੁਝ ਆਈ। ਕਹਿਣ ਲੱਗਾ, ਕਰਮਾਂ ਵਾਲੀਏ ! ਮੈਂ ਤੈਨੂੰ ਮਾਰਦਾ ਸਾਂ ਤੇ ਤੂੰ ਆਖਦੀ ਸੀ, 'ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥' ਪਤੀ ਕਹਿਣ ਲੱਗਾ, ਜਿਸ ਦੇ ਗੁਣ ਤੂੰ ਗਾਉਂਦੀ ਸੀ ਉਹ ਕਿਥੇ ਹੈ ? ਕਹਿਣ ਲੱਗੀ, ਮਾਲਕਾ ! ਆ ਤੈਨੂੰ ਉਹਦੇ ਕੋਲ ਲੈ ਚੱਲਾਂ। ਸਾਰੀ ਉਹਦੀ ਬਖਸ਼ਿਸ਼ ਹੈ। ਇਹ ਸਾਰੀ ਉਹਦੀ ਰਹਿਮਤ ਹੈ। ਸਭ ਉਹਦਾ ਪ੍ਰਤਾਪ ਹੈ। ਅੱਗੇ ਲੜਕੀ ਤੇ ਪਿਛੇ ਪਤੀ। ਲੜਕੀ ਨੇ ਮੱਥਾਂ ਟੇਕਿਆ ਹਜ਼ੂਰ ਛੇਵੇਂ ਬਾਪੂ ਨੂੰ ਤੇ ਹਜ਼ੂਰ ਨੇ ਆਖਿਆ, ਧੀਏ ! ਜਾ ਨਦਰੀ ਨਦਰ ਨਿਹਾਲ। ਜਿਸ ਵੇਲੇ ਇਸ ਦਾ ਪਤੀ ਮੱਥਾ ਟੇਕਣ ਲੱਗਾ, ਹਜ਼ੂਰ ਨੇ ਮੂੰਹ ਦੂਜੇ ਪਾਸੇ ਕਰ ਲਿਆ। ਮਨਮੁਖ ਹੈ, ਹਤਿਆਰਾ ਹੈ। ਬਾਣੀ ਦਾ ਵਿਰੋਧੀ ਹੈ। ਸਾਰੇ ਦਾ ਸਾਰਾ ਪਰਿਵਾਰ ਝੂਠ ਦੇ ਬੇੜੇ ਉਤੇ ਸਫਰ ਕਰ ਰਿਹਾ ਹੈ ਤੇ ਲੜਕੀ ਨੇ ਫਿਰ ਪ੍ਰਕਰਮਾ ਕਰਕੇ ਹਜ਼ੂਰ ਦੇ ਸਾਹਮਣੇ ਹੋ ਕੇ ਅਰਜ਼ ਕੀਤੀ, ਗਰੀਬ-ਨਿਵਾਜ਼ ! ਇਹ ਮੇਰਾ ਮਾਲਕ ਹੈ। ਇਹਦੀ ਸੇਵਾ ਨਾਲ ਮੇਰੀ ਕਲਿਆਣ ਹੋਣੀ ਹੈ, ਮਹਾਰਾਜ ਜਿਵੇਂ ਮੇਰੇ ਨਾਲ ਪਿਆਰ ਕਰਦੇ ਹੋ, ਜਿਵੇਂ ਮੈਨੂੰ ਨਿਹਾਲ ਕੀਤਾ ਜੇ, ਉਸੇ ਤਰ੍ਹਾਂ ਇਹਨੂੰ ਕਰ ਦਿਉ। ਇੰਨੇ ਚਿਰ ਨੂੰ ਪਤੀ ਦੇ ਮਾਤਾ-ਪਿਤਾ ਆ ਗਏ, ਪਰਿਵਾਰ ਸਾਰਾ ਆ ਗਿਆ। ਜਿਨ੍ਹੇਂ-ਜਿਨ੍ਹਾਂ ਛੇਵੇਂ ਪਾਤਿਸ਼ਾਹ ਦੇ ਦਰਸ਼ਨ ਕੀਤੇ ਗੱਦ-ਗੱਦ ਹੋ ਗਏ, ਤੇ ਫਿਰ ਸਾਹਿਬ ਸੱਚੇ ਪਾਤਿਸ਼ਾਹ ਨੇ ਉਹ ਜਿਹੜਾ ਪ੍ਰਸ਼ਾਦਾ ਸੀ ਸਾਰੇ ਪਰਿਵਾਰ ਨੂੰ ਸ਼ੀਤ ਪ੍ਰਸ਼ਾਦ ਦਿੱਤਾ। ਸਾਰਿਆਂ ਨੂੰ ਲੱਸੀ ਵਰਤਾਈ। ਸਾਰਿਆਂ ਦੇ ਅੰਤਸ਼ਕਰਨ ਸ਼ੁੱਧ ਕਰ ਦਿੱਤੇ। ਸਾਰੇ ਗੁਰੂ ਨਾਨਕ ਦੇ ਬਣ ਗਏ। ਪਿੰਡ ਸਾਰੇ ਵਿਚ ਜੈ-ਜੈ ਕਾਰ ਹੋਣ ਲੱਗੀ। ਸਾਰੇ ਸੱਚ ਦੇ ਬੇੜੇ ਉਤੇ ਚੜ੍ਹ ਕੇ ਭਵ-ਸਾਗਰ ਤੋਂ ਪਾਰ ਉਤਰਨ ਦਾ ਚੰਗਾ ਉਪਰਾਲਾ ਕਰ ਬੈਠੇ ਤੇ ਮੇਰਾ ਸਾਹਿਬ ਸੱਚਾ ਪਾਤਿਸ਼ਾਹ ਕਹਿੰਦੈ:-

*"ਤੁਧੁ ਬਿਨੁ ਦੂਜਾ ਨਾਹੀ ਕੋਇ॥*
*ਤੂ ਕਰਤਾਰੁ ਕਰਹਿ ਸੋ ਹੋਇ॥*
*ਤੇਰਾ ਜੋਰੁ ਤੇਰੀ ਮਨਿ ਟੇਕ॥*
*ਸਦਾ ਸਦਾ ਜਪਿ ਨਾਨਕ ਏਕ॥ ੧॥"*

---

*"ਹੈ ਤੂਹੈ ਤੂ ਹੋਵਨਹਾਰ॥*
*ਅਗਮ ਅਗਾਧਿ ਊਚ ਆਪਾਰ॥*
*ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ॥*
*ਗੁਰ ਪਰਸਾਦਿ ਨਾਨਕ ਗੁਣ ਗਾਹਿ॥ ੨॥"*
*ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ॥*

ਐ ਨਿਰੰਕਾਰ ! ਇਸ ਵੇਲੇ ਸਾਰੇ ਜਗਤ ਵਿਚ ਤੂੰ ਹੀ ਵਿਆਪਕ ਹੈਂ। ਇਹ ਵਰਤਮਾਨ

ਕਾਲ ਦੀ ਬਾਤ ਹੈ, ਜਿਹੜਾ ਸਮਾਂ ਬੀਤ ਰਿਹਾ ਹੈ। ਇਸ ਸਮੇਂ ਵਿਚ ਸਾਰੇ ਵਿਆਪਕ ਸਾਰਿਆਂ ਜੀਵ-ਜੰਤੂਆਂ ਨੂੰ ਜਗ੍ਹਾ-ਜਗ੍ਹਾ ਸੰਭਾਲਣ ਵਾਲਾ ਤੂੰ ਹੈਂ। ਐ ਪ੍ਰਭੂ ! ਤੂੰ ਪਿਛੇ ਹੈਗਾ ਸੀ, ਅਗਾਂਹ ਵੀ ਤੂੰ ਹੋਵਣਹਾਰ ਹੈਂ। ਤੂੰ ਹੀ ਹੋਵਣਹਾਰਾ ਹੈਂ, ਅਗਾਂਹ, ਅੱਗੇ ਸਮਰੱਥ ਰਹਿਣ ਵਾਸਤੇ ਤੂੰ ਹੀ ਕਾਇਮ ਹੈਂ।

*"ਅਗਮ ਅਗਾਧਿ ਊਚ ਅਪਾਰ ॥"*

ਇਹ ਉਸ ਦੇ ਗੁਣ ਬਿਆਨ ਕੀਤੇ ਹਨ, ਕਿ ਵਾਹਿਗੁਰੂ ਤੂੰ ਅਗਮ ਹੈਂ ਤੇ ਅਗਮ ਉਹ ਅਵਸਥਾ ਹੈ ਜਿਥੇ ਮਨ ਨਾ ਪਹੁੰਚੇ, ਕਲਪਨਾ ਭਾਵੇਂ ਕਰ ਲਏ ਮਨ ਪਰ ਇਸ ਦੀ ਪਹੁੰਚ ਨਾ ਹੋਵੇ। ਜੇ ਕਈ ਵੇਰਾਂ ਡੰਗਰ ਚਾਰਨ ਵਾਲੇ ਮੁੰਡੇ, ਦੂਰੋਂ ਕੋਈ ਚੀਜ਼ ਤੁਰੀ ਆਉਂਦੀ ਵੇਖ ਕੇ ਤੇ ਇਕ ਦੂਜੇ ਨੂੰ ਕਹਿ ਦਿੰਦੇ ਨੇ, ਵੇ ਬੁਝ ਖਾਂ ਓਏ ਸੁਰੈਨਿਆ ਓ ਕੀ ਹੈ ? ਸੁਰੈਨਾ ਅਗੋਂ ਜਵਾਬ ਦਿੰਦਾ ਹੈ ਕਿ ਉਹ ਖੋਤੇ ਨੇ, ਪਰ ਜਿਸ ਵੇਲੇ ਨੇੜੇ ਆਉਂਦੇ ਨੇ ਤੇ ਉਹ ਨਿਕਲ ਆਉਂਦੇ ਨੇ ਮਨੁੱਖ ! ਇਹ ਕਿਉਂ ਕਹਿ ਦਿੱਤਾ ਉਸ ਨੇ ? ਇਸ ਵਾਸਤੇ ਕਹਿ ਦਿੱਤਾ ਉਸਨੇ ਕਿ ਜਿਥੇ ਉਹ ਨਜ਼ਰ ਆ ਰਹੇ ਸਨ ਉਥੇ ਉਹਦੀ ਨਦਰ ਦੀ ਸ਼ਕਤੀ ਕੰਮ ਨਹੀਂ ਸੀ ਕਰਦੀ। ਉਥੋਂ ਤਕ ਉਹਦੀ ਨਦਰ ਦੀ ਪਹੁੰਚ ਨਹੀਂ ਸੀ ਤੇ ਐਵੇ ਕਲਪਨਾ ਕਰਕੇ ਮਨੁੱਖਾਂ ਨੂੰ ਖੋਤੇ ਕਹਿ ਦਿੱਤਾ। ਆਹ ਜਿਹੜਾ ਅਸਮਾਨ ਨੂੰ ਅਸੀਂ ਕਹਿੰਦੇ ਹਾਂ ਨਾ ਨੀਲਾ-ਨੀਲਾ। ਇਹ ਦੂਰਤਕ ਦੋਸ਼ ਹੈ। ਦੂਰਤਕ ਦੋਸ਼ ਉਹਨੂੰ ਕਹਿੰਦੇ ਨੇ ਜਿਥੇ ਨਦਰ ਦੀ ਪਹੁੰਚ ਕੰਮ ਨਾ ਕਰੇ ਤੇ ਕਿਸੇ ਚੀਜ਼ ਨੂੰ ਹੋਰ ਚੀਜ਼ ਕਹਿ ਦੇਣਾ ਇਹ ਦੂਰਤਕ ਦੋਸ਼ ਹੈ। ਆਕਾਸ਼ ਨਾ ਤਾਂ ਨੀਲਾ, ਨਾ ਪੀਲਾ, ਨਾ ਚਿੱਟਾ, ਨਾ ਕਾਲਾ ਰੂਪ ਹੀ ਕੋਈ ਨਹੀਂ। ਆਕਾਸ਼ ਤਾਂ ਇਕ ਪੁਲਾੜ ਹੈ। ਇਹਦੇ ਵਿਚ ਵੀ ਆਕਾਸ਼ ਹੈ ਮੰਦਰ ਵਿਚ। ਪਾਣੀ ਦੇ ਖਾਲੀ ਮਟਕੇ ਵਿਚ ਵੀ ਆਕਾਸ਼ ਹੈ, ਇਸ ਦਾ ਨਾਂ ਹੈ ਘੱਟ ਆਕਾਸ਼। ਘੜੇ ਦੇ ਅਸਮਾਨ, ਮੰਦਰ ਦਾ ਅਸਮਾਨ। ਜਿਹੜਾ ਖੁਲ੍ਹਾ ਅਸਮਾਨ ਹੈ, ਉਹਨੂੰ ਅਸੀਂ ਨੀਲਾ, ਕਾਲਾ, ਪੀਲਾ ਦੂਰ ਹੋਣ ਕਰਕੇ ਦੋਸ਼ ਲਾ ਦਿੰਦੇ ਹਾਂ, ਵਾਸਤਵ ਵਿਚ ਉਸ ਦਾ ਰੰਗ ਕੋਈ ਨਹੀਂ, ਇਹ ਦੂਰਤਕ ਦੋਸ਼ ਹੈ। ਇਸੇ ਤਰ੍ਹਾਂ ਨਿਰੰਕਾਰ ਵੀ ਸਾਡੇ ਮਨ ਦੀ ਪਹੁੰਚ ਤੋਂ ਪਰ੍ਹੇ ਹੈ। ਇਹ ਅਸੀਂ ਉਹਦੀ ਕੋਈ ਮਨ ਕਰਕੇ ਕਲਪਨਾ ਕਰ ਲੈਨੇ ਹਾਂ, ਜਿਹੜੀ ਸਾਡਾ ਮਨ ਕਲਪਨਾ ਕਰਨਾ ਵਾਸਕ ਕਰਦਾ ਹੈ, ਵਾਸਤਵ ਵਿਚ ਰੱਬ ਉਹ ਹੁੰਦਾ ਨਹੀਂ। ਅਗਾਧ ਵਾਹਿਗੁਰੂ ਦੀ ਉਹ ਅਵਸਥਾ ਹੈ, ਜਿਸ ਦੀ ਬੁੱਧੀ ਥਾਂ ਨਾ ਲੈ ਸਕੇ। ਜਿਸ ਦੀ ਬੁੱਧੀ ਅੰਤ ਨਾ ਪਾ ਸਕੇ, ਜਿਸ ਨੂੰ ਬੁੱਧੀ ਆਦਿ ਅੰਤ ਜਾਣ ਨਾ ਸਕੇ, ਉਹਦੀ ਆਗਾਧ ਅਵਸਥਾ ਹੈ। ਜਿਹੜਾ ਤੋਲਿਆ ਨਾ ਜਾਏ, ਮਿਣਿਆ ਨਾ ਜਾਏ, ਗਿਣਿਆ ਨਾ ਜਾਏ, ਉਹ ਉਹਦੀ ਅਪਾਰ ਅਵਸਥਾ ਹੈ। ਐ ਸਭ ਤੋਂ ਉਚੇ, ਐ ਮਨ ਤੋਂ ਪਰ੍ਹੇ, ਐ ਬੁੱਧੀ ਤੋਂ ਪਰ੍ਹੇ, ਐ ਤੋਲਣ, ਮਿਣਨ, ਗਿਣਨ ਤੋਂ ਪਰ੍ਹੇ, ਵਾਹਿਗੁਰੂ ਭਈ ਜਿਹੜੇ ਤੈਨੂੰ ਸਿਮਰਦੇ ਨੇ, ਤੈਨੂੰ ਅਰਾਧਦੇ ਨੇ, ਮੈਨੂੰ ਚਿੰਤਨ ਕਰਦੇ ਨੇ,

ਉਹਨਾਂ ਨੂੰ ਲੋਕ-ਪ੍ਰਲੋਕ, ਦੇਸ਼-ਵਿਦੇਸ਼ ਵਿਚ ਕੋਈ ਦੁੱਖ ਨਹੀਂ, ਨਾ ਹੀ ਉਹਨਾਂ ਨੂੰ ਕਿਸੇ ਦਾ ਡਰ ਹੈ:

*"ਮੇਰੇ ਰਾਮ, ਹਰਿ ਜਨ ਆਰੋਗ ਭਏ॥*
*ਗੁਰ ਬਚਨੀ ਜਿਨ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ॥"*

ਰੱਬ ਦੇ ਬੰਦਿਆਂ ਨੂੰ ਕਿਸੇ ਰੋਗ ਦਾ ਭੈਅ ਨਹੀਂ, ਜਿਨ੍ਹਾਂ-ਜਿਨ੍ਹਾਂ ਨੇ ਗੁਰੂ ਕੇ ਬਚਨ ਦੁਆਰਾ ਉਹਦੀ ਅਰਾਧਨਾ ਕੀਤੀ ਹੈ, ਉਹਨਾਂ ਦਾ ਤੇ ਹਉਮੈ ਦਾ ਰੋਗ ਵੀ ਟੁੱਟ ਗਿਆ। ਬ੍ਰਹਮਾ, ਬਿਸ਼ਨਦੇਵ, ਮਹਾਂਦੇਵ, ਤ੍ਰੈਗੁਣ ਰੋਗੀ ਵਿਚ ਹਉਮੈ ਕਾਰਕ ਕਮਾਈ। ਇਹ ਰੋਗ ਵਿਚ ਨੇ, ਇਹ ਜੋ ਕੁਝ ਕਰ ਰਹੇ ਨੇ ਹਉਮੈ ਵਿਚ ਕਰ ਰਹੇ ਨੇ। ਜਿਸ ਵਾਹਿਗੁਰੂ ਨੇ ਇਹ ਤਿੰਨੇ ਦੇਵਤੇ ਬਣਾਏ ਨੇ, ਸਾਜੇ ਨੇ, ਕੀਤੇ ਨੇ, ਉਹਨੂੰ ਇਹ ਜਾਣਦੇ ਹੀ ਨਹੀਂ, ਉਹਨੂੰ ਇਹ ਪਛਾਣਦੇ ਨਹੀਂ, ਆਪਣੀ ਪੂਜਾ ਵਿਚ ਹੀ ਰੁਝੇ ਹੋਏ ਨੇ, ਜਿਨ੍ਹਾਂ-ਜਿਨ੍ਹਾਂ ਨੇ ਸਿਮਰਿਆ ਉਹਨਾਂ ਦਾ ਹਉਮੈ ਦੇ ਰੋਗ ਤੋਂ ਛੁਟਕਾਰਾ ਪੈ ਗਿਆ। ਨਰਕਾਂ ਦੇ ਭੈਅ ਤੋਂ ਛੁਟਕਾਰਾ ਹੋ ਗਿਆ:-

*"ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ॥*
*ਗੁਰ ਪਰਸਾਦਿ ਨਾਨਕ ਗੁਣ ਗਾਹਿ॥"*



ਗਰੀਬ-ਨਿਵਾਜ਼ ਕਹਿੰਦੇ ਨੇ, ਮੈਂ ਇਸੇ ਕਰਕੇ ਉਹਦੇ ਗੁਣਾਨਵਾਦ ਨੂੰ ਗਾਇਨ ਕਰਦਾ ਹਾਂ। ਜੋ ਜੋ ਉਹਦੇ ਗੁਣਾਨਵਾਦ ਕਰੇਗਾ, ਉਹਨੂੰ ਭੈਅ ਦੁਖ ਨਹੀਂ ਵਿਆਪੇਗਾ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਬਚਨ ਪੜ੍ਹੋ ਕਿ ਹਰ ਸ਼ਬਦ ਵਿਚ, ਹਰ ਬਚਨ ਵਿਚ ਵਾਹਿਗੁਰੂ ਦਾ ਨਾਂ ਮੌਜੂਦ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ, ਸਾਹਿਬ ਸਤਿਕਾਰ ਯੋਗ ਪਿਤਾ ਪਿਆਰੇ ਦੇ ਰੰਗ ਵਿਚ ਰੰਗੇ ਹੋਏ, ਆਪਣੇ ਪਿਆਰੇ ਦੀ ਮਸਤੀ ਵਿਚ ਮਸਤ ਹੋਏ:-

*ਰਾਮ ਨਾਮੁ ਨਿਸਤਾਰਾ ਜਪਿ ਮਨ ਰਾਮ ਨਾਮੁ ਨਿਸਤਾਰਾ॥*

ਜਿਹੜਾ ਰਮਿਆ ਹੋਇਆ ਰਾਮ ਹੈ, ਵਿਆਪਕ ਰਾਮ ਹੈ, ਸਾਰਿਆਂ ਵਿਚ ਜਲਵਾ-ਨੁਮਾ ਹੈ, ਸਾਰਿਆਂ ਵਿਚ ਵੱਸਦਾ ਹੈ। ਮੈਂ ਇਕ ਸੂਫੀ ਮਰਦ ਦਾ ਬਚਨ ਪੜ੍ਹਿਆ ਤੇ ਦੇਖੋ ਇਹ ਨਦਰ ਹੈ ਨਾ, ਜਿਸ ਨੂੰ ਵਾਹਿਗੁਰੂ ਦੇ ਦੇਵੇ ਉਹ ਕਹਿੰਦਾ:-

*"ਜਿਧਰ ਦੇਖਤਾ ਹੂੰ ਉਧਰ ਤੂ ਹੀ ਤੂ ਹੈ,*
*ਨਾ ਤੇਰੇ ਜੈਸੀ ਰੰਗਤ ਹੈ, ਨਾ ਤੇਰੇ ਜੈਸੀ ਖੁਸ਼ਬੂ ਹੈ।"*

ਐ ਵਾਹਿਗੁਰੂ ! ਤੇਰੇ ਵਰਗੀ ਹੋਰ ਕਿਸੇ ਦੀ ਸੁੰਦਰਤਾ ਨਹੀਂ। ਤੇਰੇ ਵਰਗੀ ਹੋਰ ਕਿਸੇ ਦੀ ਸੁਗੰਧੀ ਨਹੀਂ। ਮੈਂ ਜਿਸ ਪਾਸੇ ਵੇਖਦਾ ਹਾਂ, ਮੈਨੂੰ ਹੋਰ ਕੋਈ ਤੇਰੇ ਸਿਵਾ ਨਜ਼ਰ ਨਹੀਂ ਆਉਂਦਾ। ਮੈਂ ਜਿਸ ਵੇਲੇ ਇਹ ਬਚਨ ਪੜ੍ਹਿਆ। ਮੈਨੂੰ ਅਨੁਭਵ ਹੋਇਆ, ਜਿਵੇਂ ਗੁਰੂ ਗ੍ਰੰਥ

ਸਾਹਿਬ ਜੀ ਦਾ ਟੀਕਾ ਕੀਤਾ ਹੋਇਆ ਹੋਵੇ। ਸਾਹਿਬ ਕਹਿੰਦੇ ਨੇ:-

*"ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ ॥"*

ਐ ਮੇਰੇ ਵਾਹਿਗੁਰੂ, ਮੇਰੀਆਂ ਅੱਖਾਂ ਤੇਰੇ ਪ੍ਰੇਮ ਵਿਚ ਕੱਸੀਆਂ ਹੋਈਆਂ ਨੇ। ਤੇਰੇ ਪ੍ਰੇਮ ਵਿਚ ਤੱਤਪਰ ਨੇ ਤੇ ਅੱਠੇ ਪਹਿਰ ਤੇਰੇ ਦਰਸ਼ਨ ਵਾਸਤੇ ਲਿਵਲੀਨ ਨੇ। ਤੇਰੇ ਦਰਸ਼ਨਾਂ ਦੀ ਤਾਂਘ ਵਿਚ ਨੇ। ਐ ਵਾਹਿਗੁਰੂ ਜੇ ਮੇਰੀਆਂ ਅੱਖਾਂ ਦੇ ਡੇਲੇ, ਜੇ ਮੇਰੀਆਂ ਅੱਖਾਂ ਦੇ ਡੇਲਿਆਂ ਦੀ ਧੀਰੀ ਤੇਰੇ ਤੋਂ ਬਿਨਾਂ ਕੁਝ ਹੋਰ ਵੇਖੇ, ਫੇਰ ਇਸ ਨੂੰ ਲੋਹੇ ਦੀ ਸਲਾਈ ਨਾਲ ਕੱਢ ਕੇ ਡੇਲਿਆਂ ਨੂੰ, ਮੈਨੂੰ ਅੰਨ੍ਹਾ ਕਰ ਦੇ, ਜੇ ਮੇਰੇ ਨੇਤਰ ਤੇਰੇ ਤੋਂ ਬਿਨਾਂ ਕੁਝ ਹੋਰ ਵੇਖਣ। ਇਹ ਸਾਹਿਬ ਨੇ ਦਿੱਤੀ ਹੈ ਸਾਨੂੰ ਦ੍ਰਿਸ਼ਟੀ। ਇਹ ਸਾਹਿਬ ਨੇ ਬਖਸ਼ੀ ਹੈ ਸਾਨੂੰ ਨਦਰ:-

*"ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥"*

ਐਸਾ ਜੋ ਹਰੀ ਪਰਮਾਤਮਾ ਹੈ ਭਈ ਉਸ ਨੂੰ ਜਪੁ।

*"ਜਪਿ ਮਨ ਰਾਮ ਨਾਮੁ ਨਿਸਤਾਰਾ ॥"*

ਨਿਸਤਾਰਾ ਦਾ ਅਰਥ ਹੈ ਪਾਰਉਤਾਰਾ ਹੋ ਜਾਣਾ। ਜਿੰਨਾ ਚਿਰ ਤੂੰ ਜਪੇਂਗਾ ਨਹੀਂ ਨਾ, ਉਤਨੀ ਦੇਰ ਤੇਰਾ ਪਾਰਉਤਾਰਾ ਨਹੀਂ ਹੋਣਾ। ਦੁਹਾਈ ਰੱਬ ਦੀ ਆਉਂਦਾ ਰਹੇਂਗਾ, ਜਾਂਦਾ ਰਹੇਂਗਾ, ਜੰਮਦਾ ਰਹੇਂਗਾ, ਮਰਦਾ ਰਹੇਂਗਾ। ਕਾਲ-ਚੱਕਰ ਵਿਚ ਫਸਿਆ ਰਹੇਂਗਾ। ਛੁਟਕਾਰਾ ਉਦੋਂ ਹੀ ਹੋਣਾ ਹੈ ਜਦੋਂ ਨਾਮ ਜਪੇਂਗਾ। ਅਗਲੀ ਤੁਕ ਪੜ੍ਹੋ, ਸਾਹਿਬ ਸੱਚੇ ਪਾਤਿਸ਼ਾਹ ਕਹਿੰਦੇ ਨੇ:-

*"ਜਪਿ ਮਨ ਰਾਮ ਨਾਮੁ ਨਿਸਤਾਰਾ ॥*
*ਕੋਟਿ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥"*

ਜਿਹੜਾ-ਜਿਹੜਾ ਉਹਨੂੰ ਸਿਮਰੇਗਾ, ਜਿਹੜਾ-ਜਿਹੜਾ ਉਹਨੂੰ ਅਰਾਧੇਗਾ, ਜਪੇਗਾ, ਕਰੋੜਾਂ ਜਨਮਾਂ ਦੇ ਕਰੋੜਾਂ ਪਾਪ ਉਹਦੇ ਨੱਸ ਜਾਣਗੇ ਤੇ ਸੰਸਾਰ-ਸਮੁੰਦਰ ਵਿਚੋਂ ਪਾਰ ਹੋ ਜਾਏਗਾ, ਸੰਸਾਰ-ਸਮੁੰਦਰ 'ਚ ਡੁਬੇਗਾ ਨਹੀਂ। ਸੰਸਾਰ-ਸਮੁੰਦਰ ਵਿਚ ਗੋਤੇ ਨਹੀਂ ਖਾਏਗਾ। ਸੰਸਾਰ-ਸਮੁੰਦਰ ਦੀਆਂ ਲਹਿਰਾਂ ਤੋਂ ਅਪਾਰ ਹੋ ਜਾਏਗਾ, ਜਿਹੜਾ ਜਪ ਲਏਗਾ ਸਤਿਨਾਮ-ਵਾਹਿਗੁਰੂ।

*"ਕਾਇਆ ਨਗਰਿ ਬਸਤ ਹਰਿ ਸੁਆਮੀ ॥"*

ਇਸ ਦਾ ਅਰਥ ਹੈ ਕਿਤੇ ਭੁਲੇਖੇ ਵਿਚ ਨਾ ਪੈ ਜਾਈਂ, ਕਿਤੇ ਜੰਗਲਾਂ ਵਿਚ ਨਾ ਚਲਿਆ ਜਾਈਂ, ਕਿਤੇ ਦਰਿਆ ਦਾ ਕਿਨਾਰਾ ਨਾ ਲੱਭਣ ਲੱਗ ਪਈਂ, ਕੋਈ ਭੋਰਾ ਨਾ ਪੁੱਟਣ ਲਗ ਪਈਂ। ਉਹ ਜਿਹੜਾ ਹਰੀ-ਪ੍ਰਮਾਤਮਾ ਸ੍ਰਿਸ਼ਟੀ ਨੂੰ ਸਾਜਣ ਵਾਲਾ ਹੈ, ਉਹ ਇਸ ਕਾਇਆ ਨਗਰੀ ਦੇ ਵਿਚ ਰਹਿੰਦਾ ਹੈ। ਆਸਾ ਦੀ ਵਾਰ ਦੇ ਪਾਠੀਆ ਬੜੀ ਵੇਰਾਂ

ਤੂੰ ਇਹ ਬਚਨ ਸੁਣੇ ਹੋਣਗੇ:

*"ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥"*

ਪਰ ਇਹ ਨਦਰ ਉਹਨੂੰ ਮਿਲਦੀ ਹੈ, ਜਿਹੜਾ ਮਾਲਕ-ਪਰਵਰ ਹੋਵੇ। ਮਾਲਕ ਦਾ ਪੁਜਾਰੀ ਹੋਵੇ। ਜਿਸ ਨੂੰ ਤੁਸੀਂ ਲੁਕਮਾਨ ਹਕੀਮ ਹਿਕਮਤ ਦਾ ਬਾਦਸ਼ਾਹ ਕਹਿੰਦੇ ਹੋ ਨਾ, ਮੈਂ ਉਹਦਾ ਜੀਵਨ ਪੜ੍ਹਿਆ। ਗਰੀਬਾਂ ਦਾ ਮੁੰਡਾ ਸੀ, ਕੰਗਾਲਾਂ ਦਾ, ਪਰ ਖੂਬਸੂਰਤ ਬੜਾ ਸੀ। ਬਚਪਨ ਵਿਚ ਹੱਡ-ਪੈਰ ਬੜੇ ਖੁਲ੍ਹੇ ਸਨ ਤੇ ਅਰਬ ਵਿਚ ਅਜੇ ਵੀ ਬਰਦਾ-ਫਰੋਸ਼ੀ ਹੁੰਦੀ ਹੈ। ਐਵੇਂ ਵੈਸੇ ਕਹਿਣ ਨੂੰ ਦਿਲ ਨਹੀਂ ਕਰਦਾ, ਲੱਜਾ ਜਿਹੀ ਆਉਂਦੀ ਹੈ। ਮੈਨੂੰ ਦੋ ਕੁ ਵਰ੍ਹੇ ਹੋ ਗਏ ਨੇ। ਮੈਂ ਕੁਝ ਚਿਰ ਰਹਿ ਕੇ ਆਇਆ ਸਾਂ। ਕੁਵੈਤ ਤੇ ਉਥੇ ਰੋਜ਼ ਰਾਤ ਨੂੰ ਕੁੜੀਆਂ, ਮੁੰਡਿਆਂ ਤੇ ਜਨਾਨੀਆਂ ਦੀ ਮੰਡੀ ਲੱਗਦੀ ਹੈ। ਕੋਈ ਜਾ ਕੇ ਮੰਡੀ ਵਿਚ ਆਪਣੀ ਜਨਾਨੀ ਵੇਚ ਆਉਂਦਾ ਹੈ ਤੇ ਕੋਈ ਲੈ ਆਉਂਦਾ ਹੈ। ਇੰਨੇ ਚਾਲ-ਚਲਣ ਦੇ ਗਿਰੇ ਹੋਏ ਨੇ ਉਹ, ਲੇਕਿਨ ਆਪਣੀ ਰਿਆਸਤ ਵਿਚ ਉਹ ਕੋਈ ਮੰਦਰ ਨਹੀਂ ਬਣਨ ਦਿੰਦੇ, ਗੁਰਦੁਆਰਾ ਨਹੀਂ ਬਣਨ ਦਿੰਦੇ, ਕੋਈ ਗਿਰਜਾ ਨਹੀਂ ਬਣਨ ਦਿੰਦੇ। ਜਿਹੜਾ ਉਥੇ ਚਲਦਾ ਸੀ, ਉਹ ਵੀ ਬੰਦ ਕਰ ਦਿੱਤਾ। ਬੜੇ ਵੱਡੇ ਆਪਣੇ ਆਪ ਨੂੰ ਉਹ ਮੋਮਨ ਸਮਝਦੇ ਨੇ। ਮੈਂ ਉਹਨਾਂ ਦਾ ਇਤਿਹਾਸ ਪੜ੍ਹਿਆ ਹੈ ਤੇ ਜਿਹੜੇ ਇਹਨਾਂ ਦੇ ਵੱਡੇ-ਵਡੇਰੇ ਸਨ ਨਾ ਕੁਵੈਤੀਆਂ ਦੇ। ਮੱਕੇ ਨੂੰ ਜਾਣ ਵਾਲੇ ਕਾਫਲੇ ਸਨ ਨਾ ਹਾਜੀਆਂ ਦੇ, ਉਹਨਾਂ ਨੂੰ ਲੁੱਟ ਲੈਣ ਦਾ ਕੰਮ ਸੀ। ਇਹਨਾਂ ਦੇ ਵੱਡੇ-ਵਡੇਰਿਆਂ ਦਾ। ਉਹਨਾਂ ਲੋਕਾਂ ਦਾ ਚਾਲ-ਚਲਣ ਬੜਾ ਗਿਰਿਆ ਹੋਇਆ। ਅਜੇ ਤਕ ਉਥੇ ਮੰਡੀਆਂ ਲਗਦੀਆਂ ਨੇ। ਇਹ ਵੀ ਗਰੀਬਾਂ ਦਾ ਮੁੰਡਾ ਸੀ ਲੁਕਮਾਨ। ਮਾਂ-ਬਾਪ ਨੇ ਗਰੀਬੀ ਦੇ ਦੁੱਖ ਤੋਂ ਤੰਗ ਆ ਕੇ ਇਸ ਨੂੰ ਵੇਚ ਦਿੱਤਾ, ਭੁੱਖ ਕੈਸੀ ਬੁਰੀ ਹੈ, ਗਰੀਬੀ ਕੈਸੀ ਬੁਰੀ ਹੈ, ਆਪਣਾ ਹੋਣਹਾਰ ਸੁਡੌਲ, ਸੋਹਣਾ ਸੁੰਦਰ ਲੜਕਾ ਵੇਚਣਾ ਪੈ ਗਿਆ ਭੁੱਖ ਦੇ ਦੁਖੋਂ। ਜਿਹੜੇ ਸੁਦਾਗਰ ਨੇ ਖਰੀਦਿਆ ਸੀ ਉਹ ਲਿਆਇਆ ਉਹਨੂੰ ਘਰ, ਸੌਦਾਗਰ ਦੀ ਘਰ ਵਾਲੀ ਬੜੀ ਦਾਨੀ-ਪਰਦਾਨੀ ਉੱਚੀ ਨਦਰ ਦੀ ਮਾਲਕ ਸੀ। ਉਹਨੇ ਕਾਕੇ ਵੱਲ ਵੇਖ ਕੇ, ਰੰਗ ਰੂਪ ਵੇਖ ਕੇ, ਤੇ ਆਪਣੇ ਮਾਲਕ ਨੂੰ ਬੇਨਤੀ ਕੀਤੀ ਕਿ ਮਾਲਕਾ! ਕਈ ਬੱਚੇ ਤੂੰ ਵੇਚੇ ਤੇ ਪਤਾ ਨਹੀਂ ਅਜੇ ਕਿੰਨੇ ਕੁ ਵੇਚਣੇ। ਆਹ ਜਿਹੜਾ ਲੜਕਾ ਤੂੰ ਇਸ ਵੇਰਾਂ ਖਰੀਦ ਕੇ ਲਿਆਇਆ ਹੈਂ ਨਾ, ਤੂੰ ਵੇਚੀ ਨਾ। ਐ ਕੁਝ ਬੜਾ ਹੋਣਹਾਰ ਜਿਹਾ, ਬੜਾ ਸਾਊ ਜਿਹਾ, 'ਹੋਣਹਾਰ ਬਿਰਵੇ ਕੇ ਚਿਕਨੇ ਚਿਕਨੇ ਪਾਤ' ਦੀ ਤਰ੍ਹਾਂ ਇਸ ਦੇ ਵਿਚ ਕੁਦਰਤ ਨੇ ਪਾਇਆ ਹੋਇਆ ਈ, ਇਸ ਨੂੰ ਨਾ ਵੇਚੀਂ। ਮਾਲਕ ਨੇ ਗੱਲ ਮੰਨ ਲਈ, ਨਾ ਵੇਚਿਆ। ਜਿਸ ਵੇਲੇ ਵੀਹਾਂ-ਬਾਈਆਂ ਵਰ੍ਹਿਆਂ ਦਾ ਹੋ ਗਿਆ ਨਾ ਲੁਕਮਾਨ ਤੇ ਲੁਕਮਾਨ ਦੇ ਮਾਲਕ ਨੇ ਤਿੰਨ ਹਰਦੁਆਨੇ, ਤਿੰਨ ਤਰਬੂਜ਼, ਤੋਹਫੇ ਭੇਜੇ। ਬੜੀ ਸੁਗਾਤ ਮੰਨਿਆ ਜਾਂਦਾ ਸੀ ਹਰਦੁਆਨਾ ਉਧਰ। ਉਹ ਮਾਲਕ ਨੇ ਪਹਿਲਾ ਕੱਟਿਆ ਤੇ ਕੌੜਾ, ਉਹ ਕੌੜਾ ਜਾਣ ਕੇ ਸਾਰੇ ਦਾ ਸਾਰਾ ਲੁਕਮਾਨ ਨੂੰ ਦੇ ਦਿੱਤਾ। ਗੁਲਾਮ ਜੋ ਸੀ, ਦੂਜੇ ਦੋ

ਮਿੱਠੇ ਨਿਕਲ ਆਏ, ਉਹ ਆਪ ਖਾਧੇ ਤੇ ਪਰਿਵਾਰ ਨੂੰ ਖਵਾਏ, ਗੁਵਾਂਢੀਆਂ ਨੂੰ ਦਿੱਤੇ ਤੇ ਉਹ ਜਿਹੜਾ ਕੌੜਾ ਜ਼ਹਿਰ ਸੀ ਉਹ ਲੁਕਮਾਨ ਨੂੰ ਦੇ ਦਿੱਤਾ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਂਵਾਕ ਹੈ:-

***"ਬੈਖਰੀਦ ਕਿਆ ਕਰੇ ਚਤੁਰਾਈ॥"***

ਲੁਕਮਾਨ ਵਿਚਾਰਾ ਕੀ ਚਤੁਰਾਈਆਂ ਕਰ ਸਕਦਾ ਸੀ, ਤੇ ਬੈਠ ਕੇ ਮਾਲਕ ਦੇ ਸਾਹਮਣੇ, ਮਾਰ ਕੇ ਛੌਂਕੜਾ ਤੇ ਪਚਾਕੇ ਮਾਰ ਕੇ, ਸਵਾਦ ਲੈ-ਲੈ ਕੇ ਜ਼ਾਇਕਾ ਲੈ-ਲੈ ਕੇ ਝੂਮ-ਝੂਮ ਕੇ ਸਾਰਾ ਹੀ ਤਰਬੂਜ਼ ਖਾ ਲਿਆ। ਮੱਥੇ ਵੱਟ ਨਹੀਂ ਪਾਇਆ, ਥੁੱਕਿਆ ਨਹੀਂ। ਜ਼ਾਹਿਰ ਨਹੀਂ ਹੋਣ ਦਿੱਤਾ ਕਿ ਇਹ ਕੌੜਾ ਹੈ। ਤਰਬੂਜ਼ ਮੁੱਕ ਗਿਆ ਤੇ ਲੁਕਮਾਨ ਦੇ ਮਾਲਕ ਨੇ ਪੁੱਛਿਆ, ਲੁਕਮਾਨ ! ਇਹ ਤੇ ਕੌੜਾ ਸੀ, ਜ਼ਹਿਰ ਵਰਗਾ, ਅੱਕ ਵਰਗਾ ਭੈੜਾ, ਮੈਂ ਕੌੜਾ ਜਾਣ ਕੇ ਤੈਨੂੰ ਦਿੱਤਾ, ਪਰ ਮੈਂ ਤੈਨੂੰ ਵੇਖਦਾ ਰਿਹਾ ਬੜੇ ਸਵਾਦ ਲੈ-ਲੈ ਕੇ ਬੜੇ ਪਚਾਕੇ ਮਾਰ-ਮਾਰ ਕੇ, ਬੜਾ ਝੂਮ-ਝੂਮ ਕੇ, ਬੜੇ ਜ਼ਾਇਕੇਦਾਰ ਪਦਾਰਥ ਵਾਂਗ ਤੂੰ ਇਸ ਨੂੰ ਛਕਿਆ। ਲੁਕਮਾਨ ਕੀ ਤੈਨੂੰ ਇਹ ਕੌੜਾ ਨਹੀਂ ਲੱਗਾ ? ਲੁਕਮਾਨ ਉਠ ਕੇ ਖਲੋ ਗਿਆ ਤੇ ਕਹਿਣ ਲੱਗਾ, "ਮਾਲਕ ! ਮੈਂ ਤੇਰਾ ਜ਼ਰਖਰੀਦ ਗੁਲਾਮ ਹਾਂ, ਤੇਰਾ ਜੀਅ ਕਰੇ ਤੇ ਸਾਰਾ ਦਿਨ ਮੈਨੂੰ ਪੁੱਠਾ ਟੰਗ ਦੇ, ਤੇਰਾ ਜੀ ਕਰੇ ਮੈਨੂੰ ਭੁੱਖਾ ਰਖੇਂ, ਤੇਰਾ ਜੀ ਕਰੇ ਮੈਨੂੰ ਰੱਜ ਕੇ ਰੋਟੀ ਦਏਂ, ਨਾ ਦਏਂ, ਤੇਰਾ ਮੈਂ ਜ਼ਰਖਰੀਦ ਗੁਲਾਮ ਜੁ ਹੋਇਆ। ਜ਼ਰਖਰੀਦ ਗੁਲਾਮਾਂ ਨੂੰ ਤਾਂ ਬਹੁਤੇ ਲੂਣ ਵਾਲੀਆਂ ਰੋਟੀਆਂ ਪਾ ਪਾ ਕੇ, ਚੂਨੇ ਵਾਲੀਆਂ ਰੋਟੀਆਂ ਪਾ ਪਾ ਕੇ ਗੁਲਾਮਾਂ ਨੂੰ ਦਿੱਤੀਆਂ ਜਾਂਦੀਆਂ ਨੇ, ਪਰ ਮਾਲਕਾ ! ਤੂੰ ਮੇਰਾ ਕਿੰਨਾ ਬੀਬਾ ਮਾਲਕ ਹੈਂ, ਤੂੰ ਮੇਰਾ ਕਿੰਨਾ ਮਿੱਠਾ ਤੇ ਸੋਹਣਾ ਮਾਲਕ ਐਂ ਕਿ ਤੇਰੇ ਯਾਰ ਨੇ ਭੇਜਿਆ ਤੈਨੂੰ ਤੋਹਫਾ ਤੇ ਯਾਰ ਦੇ ਉਸ ਤੋਹਫੇ ਵਿਚ ਤੂੰ ਆਪਣੇ ਜ਼ਰਖਰੀਦ ਨੂੰ ਵੀ ਸ਼ਾਮਿਲ ਕਰ ਲਿਆ, ਮੈਂ ਕੌੜਾ ਮਿੱਠਾ ਜਾਣ ਕੇ ਨਹੀਂ ਖਾਧਾ। ਮੈਂ ਤਾਂ ਆਪਣੇ ਮਾਲਕ ਦੇ ਹੱਥਾਂ ਦੀ ਦਿੱਤੀ ਹੋਈ ਸੁਗਾਤ ਜਾਣ ਕੇ ਖਾਧਾ ਹੈ। ਮੈਂ ਤਾਂ ਆਪਣੇ ਮਾਲਕ ਦੇ ਹੱਥਾਂ ਦਾ ਦਿੱਤਾ ਹੋਇਆ ਤੋਹਫਾ ਜਾਣ ਕੇ ਖਾਧਾ ਹੈ, ਮੈਂ ਤਾਂ ਆਪਣੇ ਮਾਲਕ ਦੇ ਹੱਥਾਂ ਦਾ ਦਿੱਤਾ ਹੋਇਆ ਆਬੇ-ਹਯਾਤ ਸਮਝ ਕੇ ਖਾ ਲਿਆ।" ਮਾਲਕ ਦਾ ਮੱਥਾ ਫਟਕਿਆ, ਹੈਂ ! ਲੁਕਮਾਨ ਇੱਡਾ ਮਾਲਕ ਦਾ ਵਫਾਦਾਰ, ਲੁਕਮਾਨ ਇੰਨਾ ਮਾਲਕ ਦਾ ਨਿਮਕ-ਹਲਾਲ ਗੁਲਾਮ, ਆਪਣਾ ਚੇਤਾ ਆਇਆ ਆਪਣਾ, ਜਦੋਂ ਖਰੀਦ ਕੇ ਲਿਆਂਦਾ ਸੀ ਲੁਕਮਾਨ ਨੂੰ, ਮਨ ਨੂੰ ਲਾਹਨਤਾਂ ਪਾਉਣ ਲੱਗ ਪਿਆ, ਓਏ ਮਨਾ ! ਵੱਡੇ ਮਾਲਕ ਨੇ ਤੈਨੂੰ ਇਸਤਰੀ ਦਿੱਤੀ, ਪੁੱਤਰ ਦਿੱਤੇ, ਮਕਾਨ ਦਿੱਤੇ, ਦੁਕਾਨਾਂ ਦਿੱਤੀਆਂ, ਪਰ ਤੂੰ ਉਸ ਵੱਡੇ ਮਾਲਕ ਦੀ ਕਦੇ ਪੂਜਾ ਨਹੀਂ ਕੀਤੀ। ਤੂੰ ਉਹਨੂੰ ਕਦੇ ਨਾ ਅਰਾਧਿਆ, ਤੂੰ ਉਹਦੀ ਕਦੇ ਨਾ ਬੰਦਗੀ ਕੀਤੀ। ਲੁਕਮਾਨ ਕੋਲੋਂ ਤੈਨੂੰ ਸਬਕ ਸਿੱਖ ਲੈਣਾ ਚਾਹੀਦਾ ਹੈ। ਇਹ ਮਾਲਕ ਦਾ ਵਫਾਦਾਰ ਗੁਲਾਮ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਇਹ ਬਚਨ ਆਉਂਦਾ ਹੈ ਕਿ:-

*"ਲੂਣੁ ਸਾਹਿਬ ਦਾ ਖਾਇ ਕੈ ਰਣ ਅੰਦਰਿ ਲੜਿ ਮਰੈ ਸੁ ਜਾਪੈ।*
*ਸਿਰ ਵਢੈ ਹਥਿਆਰੁ ਕਰਿ ਵਰੀਆਮਾ ਵਰਿਆਮੁ ਸਿਞਾਪੈ।"*

ਮਾਲਕ ਦੇ ਹੱਕ ਵਿਚ ਲੜਦਿਆਂ-ਲੜਦਿਆਂ ਜੇ ਗੁਲਾਮ ਦਾ ਦੁਸ਼ਮਣ ਦੇ ਹਥਿਆਰ ਨਾਲ ਸਿਰ ਵੱਢਿਆ ਜਾਵੇ ਤਾਂ ਵਰਿਆਮਾਂ ਦਾ ਵਰਿਆਮ ਗਿਣਿਆ ਜਾਂਦਾ ਹੈ:-

*"ਪੋਤੇ ਪੁੱਤ ਵਡੀਰੀਅਨ ਜਿਸ ਪਿਛੈ ਜੋ ਇਸਤਰੀ।"*

ਉਹਦੇ ਪੁੱਤਰ ਪੋਤੇ ਵਡਿਆਏ ਜਾਂਦੇ ਨੇ, ਤੇ ਉਸ ਸ਼ਹੀਦ ਦੇ ਪਿਛੇ ਜਿਹੜੀ ਉਹਦੀ ਇਸਤਰੀ ਰਹਿ ਜਾਂਦੀ ਐ ਨਾ ਤੇ ਉਸ ਜਨਾਨੀ ਦੇ ਨਾਮ ਦੀਆਂ ਥਈਆਂ ਨਿਕਲਦੀਆਂ ਨੇ। ਉਸ ਜਨਾਨੀ ਦੇ ਵਰ-ਸਰਾਪ ਕੋਲੋਂ ਲੋਕੀਂ ਡਰਦੇ ਨੇ, ਭਈ ਇਹ ਸ਼ਹੀਦ ਦੀ ਇਸਤਰੀ ਹੈ। ਨਿਮਕ-ਹਲਾਲ ਹੋਵੇਗੀ। ਲੁਕਮਾਨ ਦੇ ਮਾਲਕ ਨੇ ਆਪਣੇ ਮਨ ਨੂੰ ਲਾਹਨਤਾਂ ਪਾਈਆਂ, ਓਏ ਮਨਾ! ਤੇਰਾ ਇਹ ਗੁਲਾਮ ਭਾਂਡੇ ਮਾਂਜਣ ਵਾਲਾ, ਤੇਰੇ ਇਹ ਕਪੜੇ ਧੋਣ ਵਾਲਾ, ਤੇਰੇ ਬੱਚਿਆਂ ਦਾ ਮਲ-ਮੂਤਰ ਸਾਫ ਕਰਨ ਵਾਲਾ, ਏਡਾ ਨਿਮਕ-ਹਲਾਲ! ਤੇਰੇ ਕੌੜੇ ਤਰਬੂਜ਼ ਨੂੰ, ਤੂੰ ਜ਼ਹਿਰ ਸਮਝ ਕੇ ਇਹਨੂੰ ਦੇ ਦਿੱਤਾ, ਇਹਨੇ ਸੁਆਦ ਲਾ-ਲਾ ਕੇ ਖਾਧਾ, ਪਰ ਮੇਰੇ ਮਨਮੁਖ ਟੁੱਟੇ ਹੋਏ ਮਨਾ, ਤੂੰ ਆਪਣੇ ਮਾਲਕ ਨੂੰ ਨਾ ਕਦੇ ਚੇਤਿਆ, ਤੂੰ ਕਦੇ ਆਪਣੇ ਮਾਲਕ ਨੂੰ ਨਾ ਯਾਦ ਕੀਤਾ, ਠੋਕਰ ਲੱਗ ਗਈ। ਲੁਕਮਾਨ ਨੂੰ ਬੁਲਾ ਕੇ ਕਹਿਣ ਲੱਗਾ, "ਲੁਕਮਾਨ! ਮੈਂ ਤੈਨੂੰ ਆਜ਼ਾਦ ਕਰ ਦਿੱਤਾ। ਤੂੰ ਅੱਜ ਤੋਂ ਮੇਰਾ ਗੁਲਾਮ ਨਹੀਂ, ਜਾਹ ਚਲੇ ਜਾ ਆਪਣੇ ਦੇਸ਼। ਮਿਲ ਜਾ ਕੇ ਆਪਣੀ ਮਾਂ ਨੂੰ, ਮਿਲ ਜਾ ਕੇ ਆਪਣੇ ਪਿਉ ਨੂੰ। ਵੇਖ ਜਾ ਕੇ ਆਪਣੇ ਦੇਸ਼ ਦੀ ਧਰਤੀ, ਜਾਹ ਮੈਂ ਤੈਨੂੰ ਛੱਡ ਦਿੱਤਾ। ਤੂੰ ਮੈਨੂੰ ਰੱਬ ਵੱਲ ਦਾ ਇਸ਼ਾਰਾ ਕੀਤਾ ਹੈ, ਤੂੰ ਮੈਨੂੰ ਵਫਾਦਾਰ ਬੰਦਗੀ ਕਰਨ ਵਾਲਾ ਬਣਾਉਣਾ ਚਾਹਿਆ। ਮੈਂ ਤੈਨੂੰ ਆਜ਼ਾਦ ਕਰ ਦਿੱਤਾ।" ਤੇ ਮੈਂ ਉਹਦੇ ਜੀਵਨ ਵਿਚ ਪੜ੍ਹਿਆ। ਗਿਆਨੀ ਮਾਨ ਸਿੰਘ ਝੌਰ ਜੀ ਦੱਸਦੇ ਨੇ ਕਿ ਲੁਕਮਾਨ ਨੇ ਧਾਹੀਂ ਮਾਰੀਆਂ, ਡੱਬਡਬਾ ਕੇ ਰੋਇਆ, ਕਹਿਣ ਲੱਗਾ, ਮਾਲਕ ਤੂੰ ਮੈਨੂੰ ਨਿੱਕੇ ਹੁੰਦੇ ਨੂੰ ਖਰੀਦ ਕੇ ਲਿਆਂਦਾ ਸੀ। ਹੁਣ ਮੈਨੂੰ ਆਪਣੇ ਵਤਨ ਦਾ ਰਸਤਾ ਨਹੀਂ ਆਉਂਦਾ ਤੇ ਨਾਲੇ ਬੜਾ ਚਿਰ ਹੋਇਆ ਤੁਸਾਂ ਮੈਨੂੰ ਆਪਣੇ ਮਾਂ-ਬਾਪ ਤੋਂ ਵਿਛੋੜਿਆਂ ਹੋਇਆਂ। ਖਬਰੇ ਉਹ ਮਰ ਗਏ ਨੇ ਕਿ ਜੀਊਂਦੇ ਨੇ। ਜੇ ਉਹ ਜੀਊਂਦੇ ਹੋਏ ਤਾਂ ਖਬਰੇ ਉਹ ਮੈਨੂੰ ਪਛਾਣਨ ਕਿ ਨਾ ਪਛਾਣਨ? ਤੇ ਨਾਲੇ ਮਾਲਕ ਮੈਂ ਅਰਜ਼ ਕਰਦਾ ਹਾਂ, ਮੈਂ ਤੇਰੇ ਦਰ ਦਾ ਲੂਣ ਖਾਧਾ ਹੈ। ਮੈਂ ਤੇਰੇ ਦਰ ਦਾ ਨਿਮਕ ਖਾਧਾ ਹੈ, ਤੇ ਜਿਸ ਦਰ ਦਾ ਨਿਮਕ ਖਾ ਕੇ ਬਚਪਨ ਤੋਂ ਜਵਾਨੀ ਵਿਚ ਆਇਆ ਹਾਂ, ਮੈਨੂੰ ਹੁਣ ਇਸ ਦਰ ਤੋਂ ਧੱਕਾ ਨਾ ਦੇਹ। ਮੈਨੂੰ ਇਸ ਦਰ ਨਾਲੋਂ ਨਾ ਵਿਛੋੜ, ਮੈਨੂੰ ਇਸ ਦਰ ਤੋਂ ਕਿਸੇ ਹੋਰ ਥਾਂ ਨਾ ਭਟਕਾਅ। ਜੁੜਿਆ ਰਹਿਣ ਦੇ ਇਥੇ। ਤੇ ਉਸ ਦਿਨ ਫੇਰ ਲੁਕਮਾਨ ਦੇ ਮਾਲਕ ਨੇ ਕਾਗਜ਼ ਮੰਗਵਾਏ, ਵਸੀਕਾ-ਨਵੀਸ ਘਰ ਵਿਚ ਸੱਦਿਆ ਤੇ ਜਿੰਨੀ ਜਾਇਦਾਦ ਸੀ ਸਾਰੀ ਦਾ ਮਾਲਕ ਲੁਕਮਾਨ ਨੂੰ ਬਣਾ ਦਿੱਤਾ। ਭਈ ਤੂੰ ਵਫਾਦਾਰ ਹੈਂ, ਤੂੰ ਨਿਮਕ-ਹਲਾਲ ਹੈਂ, ਤੂੰ ਮੈਨੂੰ ਰੱਬ ਦੇ ਪਾਸੇ

ਜੋੜ ਦਿੱਤਾ। ਇਸ ਜਾਇਦਾਦ ਦਾ ਮਾਲਕ ਤੂੰ ਹੈਂ। ਫੇਰ ਉਹ ਬਣਿਆ ਹਿਕਮਨ ਤੇ ਫਿਰ ਬਣਿਆ ਲੁਕਮਾਨ ਹਕੀਮ, ਹਿਕਮਤ ਦਾ ਬਾਦਸ਼ਾਹ ਮਾਲਕ ਦੀ ਵਫਾਦਾਰੀ ਨਾਲ। ਗੁਰੂ ਕੇ ਸਿੱਖਾ ਆਪਣੇ ਮਾਲਕ ਦਾ ਵਫਾਦਾਰ ਬਣ। ਉਸ ਮਾਲਕ ਦਾ ਵਫਾਦਾਰ ਬਣ, ਜਿਨ੍ਹੇ ਪਾਣੀ ਦੇ ਪਲੀਤ ਜਿਹੇ ਕਤਰੇ ਵਿਚੋਂ ਚੌਰਾਸੀ ਲੱਖ ਜੂਨ ਦਾ ਬਾਦਸ਼ਾਹ ਬਣਾ ਦਿੱਤਾ, ਇਹੋ ਜਿਹਾ ਵਫਾਦਾਰ ਬਣ, ਇਹੋ ਜਿਹਾ ਵਫਾਦਾਰ ਬਣ ਜੁੜ ਜਾ ਉਸ ਨਾਲ ਕਿ ਤੈਨੂੰ ਉਹ ਨਿਮਖ ਨਾ ਵਿਸਰੇ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੈਨੂੰ ਹੋਕਾ ਪਿਆ ਦਿੰਦਾ ਹੈ:-

*"ਏਕ ਬਿਨਾ ਚਿਤੁ ਲਾਈਐ ਕਾਹੇ ਏਕ ਬਿਨਾ ਚਿਤੁ ਲਾਈਐ॥*
*ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ॥"*

ਤੀਸਰੇ ਬਾਪੂ ਨੇ ਜਿਹੜੀਆਂ ਬਾਈ ਮੰਜੀਆਂ ਮੁਕੱਰਰ ਕੀਤੀਆਂ ਸੀ, ਮਸੰਦ ਬਿਠਾਏ ਸਨ ਕਿ ਪ੍ਰਚਾਰ ਕਰੋ। ਪੰਜਵੇਂ ਬਾਪੂ ਨੇ ਉਹਨਾਂ ਬਾਈਆਂ ਵਿਦਵਾਨਾਂ ਦੀਆਂ ਡਿਊਟੀਆਂ ਬਾਈ ਇਲਾਕਿਆਂ ਵਿਚ ਲਾਈਆਂ, ਇਕ ਦੀ ਕਸ਼ਮੀਰ ਲਾਈ, ਉਸ ਦਾ ਨਾਮ ਸੀ ਭਾਈ ਗੜੀਆ। ਅੱਗੇ ਵੀ ਭਾਈ ਗੜੀਆ ਕਈ ਵੇਰਾਂ ਕਸ਼ਮੀਰ ਆਇਆ ਗਿਆ, ਪਰ ਐਤਕਾਂ ਉਹ ਪਹਿਲੇ 15 ਦਿਨ ਗੁਜਰਾਤ ਰਿਹਾ ਹੈ। ਗੁਜਰਾਤ ਵੀ ਇਕ ਅਜੀਬ ਸ਼ਹਿਰ ਹੈ ਪਰ ਸਿੱਖ ਵਾਸਤੇ। ਜੇ ਸਿੱਖ ਦੇ ਨਾਨਕੇ ਵੇਖਣੇ ਹੋਣ ਨਾ ਰੁਹਤਾਸ ਤੇ ਰਸਤਾ ਗੁਜਰਾਤ ਦਾ ਈ ਹੈ। ਤੇ ਜੇ ਸਿੱਖ ਦੀ ਪਰਖ ਕਰਨੀ ਹੋਵੇ ਤਾਂ ਵੀ ਤੇ ਗੁਜਰਾਤ ਹੀ ਹੈ ਨਾ। ਭਾਈ ਭਿਖਾਰੀ ਨੂੰ ਵੀ ਵੇਖਣ ਵਾਸਤੇ ਹਜ਼ੂਰ ਨੇ ਉਥੇ ਹੀ ਸਿੱਖ ਭੇਜਿਆ। ਜੇ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦ ਬਣਾਉਣ ਵਾਸਤੇ ਕਿਸੇ ਨੂੰ ਭੇਜਣਾ ਹੋਵੇ ਤਾਂ ਵੀ ਇਲਾਕਾ ਗੁਜਰਾਤ ਹੀ ਹੈ। ਜੇ ਕਸ਼ਮੀਰ ਨੂੰ ਜਾਣਾ ਹੋਵੇ ਤਾਂ ਰਸਤਾ ਗੁਜਰਾਤ ਦਾ ਹੀ ਹੈ। ਭਾਈ ਗੜੀਏ ਨੇ ਪੰਦਰਾਂ ਦਿਨ ਕਥਾ ਕੀਤੀ, ਗੁਜਰਾਤ ਤੋਂ ਤੁਰਨ ਲੱਗਿਆਂ ਗੁਜਰਾਤੀਆਂ ਨੇ ਰੇਸ਼ਮ ਦਾ ਸਿਰੋਪਾ, ਰੇਸ਼ਮ ਦਾ ਪਜਾਮਾ, ਰੇਸ਼ਮ ਦਾ ਕੁੜਤਾ ਤੇ ਰੇਸ਼ਮ ਦੀ ਦਸਤਾਰ ਦਿੱਤੀ। ਪੰਜ ਕਪੜੇ ਪੁਰਾਣੇ ਮੰਨੇ ਗਏ ਨੇ। ਇਹ ਤੇ ਭਾਈ ਗੜੀਆ ਜੋੜਾ ਨਹੀਂ ਸੀ ਪਾਉਂਦਾ ਤੇ ਸਾਧ ਸੰਗਤ ਨੇ ਜੋੜਾ ਦਿੱਤਾ ਈ ਨਾ। ਸ਼ਾਹ ਦੌਲਾ ਮਿਲਣ ਵਾਸਤੇ ਆਇਆ, ਉਹਨੇ ਵੇਖਿਆ ਕਿ ਇੰਨਾ ਆਦਰ ਕੀਤਾ, ਮਾਇਆ ਦੇ ਢੇਰ ਲਾ ਦਿੱਤੇ, ਭਾਈ ਗੜੀਏ ਦੇ ਅੱਗੇ। ਸਿਰੋਪਾ ਰੇਸ਼ਮ ਦਾ ਦਿੱਤਾ ਗੁਜਰਾਤੀਆਂ ਨੇ, ਜੋੜਾ ਕਿਉਂ ਨਹੀਂ ਦਿੱਤਾ ? ਤੇ ਦੌਲੇ ਨੇ ਸਮਝਿਆ ਅਸਾਂ ਕਿਹੜਾ ਜੋੜਾ ਮੁੱਲ ਲਿਆਉਣਾ ਹੈ, ਅਸੀਂ ਰਿੱਧੀ-ਸਿੱਧੀ ਦੇ ਮਾਲਕ ਹਾਂ। ਮੰਤਰ ਪੜ੍ਹ ਕੇ ਚੁਟਕੀ ਮਾਰਨੀ ਹੈ ਕਿ ਜੋੜਾ ਆ ਜਾਣਾ। ਉਹ ਸ਼ਾਹ ਦੌਲਾ ਜਿਸ ਵੇਲੇ ਰਿੱਧੀ-ਸਿੱਧੀ ਦੇ ਬਲ ਨਾਲ ਮੰਗਵਾਉਣ ਲੱਗਾ ਨਾ ਜੋੜਾ ਤੇ ਭਾਈ ਗੜੀਆਂ ਬੋਲ ਪਿਆ, ਜਿਹੜੀ ਕਰਤੂਤ ਕਰਨ ਲੱਗਾ ਹੈਂ, ਖਲੋ ਜਾ ਦੋ ਮਿੰਟ ! ਮੇਰੇ ਕੋਲ ਆ, ਦੌਲਾ ਨੇੜੇ ਆ ਗਿਆ ਤੇ ਸਿਰ ਤੇ ਹੱਥ ਰੱਖ ਕੇ ਨਾ ਭਾਈ ਗੜੀਏ ਨੇ ਆਖਿਆ, ਸ਼ਾਹ ਦੌਲਿਆ ਨੇਤਰ ਖੋਲ੍ਹ ਕੇ ਚਾਰ-ਚੁਫੇਰੇ ਵੇਖ, ਕੀ ਨਜ਼ਰ ਆਉਂਦਾ ਈ ? ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਸ਼ਾਹ ਦੌਲੇ ਨੇ ਜਿਸ ਵੇਲੇ

ਨੇਤਰ ਖੋਲ੍ਹ ਕੇ ਨਜ਼ਰ ਮਾਰ ਕੇ ਵੇਖਿਆ ਤੇ ਉਹਨੂੰ ਚਾਰ-ਚੁਫੇਰੇ ਕੰਧਾਂ, ਦਰੱਖਤ, ਕੋਠੇ, ਜ਼ਮੀਨ ਅਸਮਾਨ, ਸੋਨੇ ਦਾ ਹੀ ਨਜ਼ਰ ਆਵੇ ਤੇ ਭਾਈ ਗੜੀਏ ਦੇ ਪੈਰਾਂ ਤੇ ਡਿੱਗ ਪਿਆ, ਗੜੀਆ! ਇੰਨੀ ਸ਼ਕਤੀ, ਇੰਨੀ ਆਤਮਕ ਅਵਸਥਾ ਉੱਚੀ। ਇੰਨਾ ਤੂੰ ਰਿੱਧੀਆਂ-ਸਿੱਧੀਆਂ ਦਾ ਮਾਲਕ, ਇੰਨੀ ਗਰੀਬੀ, ਇੰਨੀ ਨਿਮਰਤਾ। ਜਿਸ ਵੇਲੇ ਕਸ਼ਮੀਰੀਆਂ ਨੂੰ ਪਤਾ ਲੱਗਾ ਕਿ ਭਾਈ ਗੜੀਆ ਜੀ ਆਏ ਨੇ, ਟੁੱਟ ਕੇ ਪੈ ਗਏ। ਕਹਿਣ ਲੱਗੇ, ਅੰਮ੍ਰਿਤ ਬਾਣੀ ਸੁਣਾਂਗੇ, ਭਾਈ ਗੜੀਏ ਨੇ ਕਥਾ ਜਿਸ ਵੇਲੇ ਆਰੰਭ ਕੀਤੀ ਤੇ ਫਿਰ ਅੰਮ੍ਰਿਤ ਬਾਣੀ ਗੂੰਜ ਗਈ ਪਹਾੜੀਆਂ ਵਿਚ:-

*"ਕਾਇਆ ਨਗਰਿ ਬਸਤ ਹਰਿ ਸੁਆਮੀ*
*ਹਰਿ ਨਿਰਭਉ ਨਿਰਵੈਰ ਨਿਰੰਕਾਰਾ॥*
*ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ*
*ਹਰਿ ਲਾਧਾ ਗੁਰ ਵੀਚਾਰਾ॥"*

ਵੱਸਦਾ ਨੇੜੇ ਹੀ ਹੈ, ਹੈ ਕੋਲ ਤੋਂ ਕੋਲ, ਹੈ ਨੇੜੇ ਤੋਂ ਨੇੜੇ, ਪਰ ਸਥੂਲ ਅੱਖਾਂ ਤੋਂ ਨਜ਼ਰ ਨਹੀਂ ਆਉਂਦਾ। ਪਰ ਜਿਹੜੀ ਗੁਰੂ ਨੇ ਵਿਚਾਰ ਦਿੱਤੀ ਹੈ, ਗੁਰੂ ਨੇ ਸੂਝ-ਬੂਝ ਦਿੱਤੀ ਹੈ, ਜਿਹੜੀ ਗੁਰੂ ਨੇ ਮੱਤ ਦਿੱਤੀ ਹੈ, ਉਹਨਾਂ ਅੱਖਾਂ ਨਾਲ ਵੇਖੀਏ ਤਾਂ ਫਿਰ ਅੰਦਰ ਬੈਠਾ ਹੋਇਆ ਲੱਭ ਪੈਂਦਾ ਹੈ। ਬੁੱਲ੍ਹਾ ਸ਼ਾਹ ਕਹਿੰਦਾ ਹੈ ਪਿਆਰਿਓ:-



*"ਸਾਥੋਂ ਸੁੱਕੀਆਂ ਨਹੀਂ ਫਾਟਾਂ ਭਣਾਈਆਂ ਜਾਂਦੀਆਂ।*
*ਤੇ ਨਾ ਮਸੀਤੇ ਗੋਡੇ ਅੱਡੀਆਂ ਘਸਾਈਆਂ ਜਾਂਦੀਆਂ।"*

ਐਵੇਂ ਫੋਕਟ ਵਿਚ ਜਾ ਕੇ ਸਾਡੇ ਕੋਲੋਂ ਮਸੀਤੇ ਜਾ ਕੇ ਨਹੀਂ ਅੱਡੀਆਂ ਰਗੜੀਆਂ ਜਾਂਦੀਆਂ, ਨਹੀਂ ਗੋਡੇ ਘਸਾਏ ਜਾਂਦੇ, ਨਹੀਂ ਸਿੱਜਦੇ ਕੀਤੇ ਜਾਂਦੇ। ਆਹ ਲੈ ਤਸਬੀ ਨੂੰ ਸਾਂਭ। ਸਾਨੂੰ ਦਰਸ਼ਨ ਦੇ, ਸਾਨੂੰ ਆਪਣਾ ਆਪ ਵਿਖਾ, ਆਪਣੇ ਜਲਵੇ ਦੀ ਸੂਝ-ਬੂਝ ਪਾ ਸਾਨੂੰ, ਤੇ ਜਿਸ ਵੇਲੇ ਸੂਝ-ਬੂਝ ਹੋਈ ਫੇਰ ਬੁੱਲ੍ਹਾ ਕੁਝ ਹੋਰ ਦਾ ਹੋਰ ਹੀ ਹੋ ਗਿਆ। ਤੁਰਿਆ ਜਾ ਰਿਹਾ ਸੀ ਰਾਹੇ-ਰਾਹੇ ਤੇ ਇਕ ਮਾਂ ਦਾ ਪੁੱਤ ਮਰ ਗਿਆ ਸੀ, ਪੁੱਤ ਦਾ ਨਾਂ ਸੀ ਸਾਈਂ ਤੇ ਜਨਾਨੀਆਂ ਉਥੇ ਉਹਨੂੰ ਪਿੱਟਣ, ਤੂੰ ਕਿਸੇ ਦੀ ਆਈ ਮਰ ਗਿਆ ਸੈਂ, ਹਾਏ-ਹਾਏ ਸਾਈਆਂ। ਤੂੰ ਪਾਈਆਂ ਆਣ ਜੁਦਾਈਆਂ ਵੇ, ਹਾਏ ਹਾਏ ਸਾਈਆਂ। ਉਹਦੇ ਮੁੰਡੇ ਨੂੰ ਪਿੱਟਣ ਤੇ ਸਾਈਂ ਰੱਬ ਨੂੰ ਹੀ ਆਖਦੇ ਨੇ ਨਾ। ਬੁੱਲ੍ਹੇ ਨੇ ਜਾਣਿਆ ਲੱਭਾ ਇਹਨੂੰ ਵੀ ਨਹੀਂ, ਮੇਰੇ ਵਾਂਗੂੰ ਤੰਗ ਆ ਕੇ ਸਿਆਪਾ ਕਰ ਰਹੀਆਂ ਨੇ, ਚਲੋ ਅਸੀਂ ਵੀ ਨਾਲ ਰੱਲ ਜਾਈਏ। ਸਾਡੀਆਂ ਈ ਭੈਣਾਂ ਵੇ, ਚਲੋ ਅਸੀਂ ਵੀ ਨਾਲ ਰੱਲ ਜਾਈਏ। ਯਤਨ ਬੜੇ ਕੀਤੇ, ਪਰ ਤੇਰੇ ਦਰਸ਼ਨ ਨਾ ਹੋਏ। ਉਹਨਾਂ ਮਾਈਆਂ ਨਾਲ ਰੱਲ ਕੇ ਉਸ ਮੁਰਦੇ ਦੇ ਚਾਰ-ਚੁਫੇਰੇ ਜਦੋਂ ਚਾਰ ਕੁ ਚੱਕਰ ਮਾਰੇ ਨਾ, ਪਿੱਟਦਾ ਰੱਬ ਨੂੰ ਤੇ ਮੁਰਦੇ ਦੀ ਦੇਹ ਵਿਚੋਂ ਨੂਰ ਦਾ ਜ਼ਹੂਰ ਹੋਇਆ। ਉਹਦੇ ਵਿਚੋਂ ਨੂਰ ਪ੍ਰਗਟਿਆ, ਚਮਕਾਰਾ ਪਿਆ, ਉਥੇ ਖਲੋ ਗਿਆ, ਕਹਿਣ

ਲੱਗਾ:-

*"ਅਰਬਾਂ ਨਾਸਰ ਆਪ ਬਣਾਇਓ ਵਿਚ ਵੜ ਬੈਠੋਂ ਆਪੇ।*
*ਆਪੇ ਧੀਆਂ ਤੇ ਆਪੇ ਪੁੱਤਰ, ਆਪ ਜਾ ਬਣਿਉ ਮਾਪੇ।*
*ਆਪ ਮਰੇਂ ਤੇ ਆਪ ਜੀਵਾਲੇਂ ਆਪ ਕਰੇ ਨਾ ਸਿਆਪੇ।"*

ਮੰਜ਼ਿਲ ਦੂਰ ਦੀ ਹੈ, ਕਹਿ ਦੇਣੀ ਸੌਖੀ ਹੈ, ਪਰ ਮਿਲਦੀ ਕਮਾਈ ਨਾਲ ਹੈ:-

*"ਕਾਇਆ ਨਗਰਿ ਬਸਤ ਹਰਿ ਸੁਆਮੀ*
*ਹਰਿ ਲਾਧਾ ਗੁਰ ਵੀਚਾਰਾ॥*
*ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ*
*ਹਰਿ ਆਪਿ ਕੀਆ ਪਾਸਾਰਾ॥*
*ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ*
*ਸੋ ਸਾਹੁ ਸਚਾ ਵਣਜਾਰਾ॥*

ਗੂੰਜੀ ਪਹਾੜੀ, ਰਾਮ ਨਾਮ ਨਿਸਤਾਰਾ, ਜਪ ਮਨ ਰਾਮ ਨਾਮ ਨਿਸਤਾਰਾ, ਦਿਨ-ਬ-ਦਿਨ ਸੰਗਤਾਂ ਵਧਦੀਆਂ ਜਾਣ, ਗਹਿਮਾ-ਗਹਿਮ, ਪਹਾੜੀ ਲੋਕ ਕਸ਼ਮੀਰੀ, ਗੱਦ-ਗੱਦ ਹੋ ਗਏ, ਧੰਨ ਗੁਰੂ ਅਰਜਨ ਦੇਵ ਸੱਚਾ ਪਾਤਿਸ਼ਾਹ ਗਰੀਬ-ਨਿਵਾਜ਼ ਜਿਨ੍ਹਾਂ ਕਰਨੀ ਵਾਲਾ ਸਿੱਖ ਭੇਜ ਦਿੱਤਾ, ਜਿਹੜਾ ਬਾਣੀ ਸੁਣਾ ਕੇ ਪਹਾੜੀ ਲੋਕਾਂ ਨੂੰ, ਗਰੀਬਾਂ ਨੂੰ ਨਿਹਾਲ ਕਰ ਰਿਹਾ ਹੈ, ਗੱਦ-ਗੱਦ ਪਏ ਜਾਣ, ਸਦਕੇ ਪਏ ਜਾਣ। ਸਾਰੀ ਸੰਗਤ ਵਿਚ ਇਕ ਮਾਈ ਵੀ ਆਉਂਦੀ ਹੈ ਕਥਾ ਸੁਣਨ। ਇਤਿਹਾਸ ਨੇ ਉਸ ਮਾਈ ਦੀ ਉਮਰ 72 ਵਰ੍ਹੇ ਲਿਖੀ ਹੈ। ਡੰਗੋਰੀ ਦੇ ਆਸਰੇ ਆਉਂਦੀ ਹੈ ਤੇ ਕੋਈ ਹੱਕ ਹਮਸਾਇਆ ਹੈ ਨਹੀਂ, ਕੋਈ ਪਰਵਾਰ ਨਹੀਂ, ਕੋਈ ਦੂਰੋਂ-ਨੇੜਿਓਂ ਰਿਸ਼ਤੇਦਾਰੀ ਵਿਚੋਂ ਉਹਦੀ ਬਾਂਹ ਫੜਨ ਵਾਲਾ ਕੋਈ ਨਹੀਂ। ਵਿਚਾਰੀ ਆਪੇ ਇਕੱਲੀ ਟੋਹ-ਟਾਹ ਕੇ ਸੰਗਤ ਵਿਚ ਆਉਂਦੀ ਹੈ ਤੇ ਟੋਹ-ਟਾਹ ਕੇ ਚਲੀ ਜਾਂਦੀ ਹੈ। ਪਰ ਅੰਦਰ ਲਗਨ ਹੈ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜਿਹੜਾ ਹੁਕਮ ਦਿੰਦੇ ਨੇ ਨਾ ਸਾਨੂੰ:-

*"ਸਹ ਕੀ ਸਾਰ ਸੁਹਾਗਨਿ ਜਾਨੈ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ॥*

ਕਿਸੇ ਸੁਹਾਗ ਵਾਲੀ ਨੂੰ, ਜਿਸ ਨੇ ਆਪਣੇ ਪਤੀ ਨੂੰ ਪਰਮੇਸ਼ਰ ਜਾਣ ਕੇ ਪੂਜਿਆ ਹੈ। ਆਪਣੇ ਸੁਹਾਗ ਦੀ ਕ਼ਦਰ ਤਾਂ ਉਹੀ ਜਾਣਦੀ ਹੈ। ਪਤੀਬਰਤਾ ਹੰਕਾਰ, ਅਭਿਮਾਨ, ਹਉਮੈ ਤਿਆਗ ਦਿੰਦੀ ਹੈ ਤੇ ਆਪਣੇ ਪਤੀ ਦੇ ਚਰਨਾਂ ਤੋਂ ਆਪਣਾ ਆਪਾ ਵਾਰ ਕੇ ਉਹਦੇ ਨਾਲ ਸੁੱਖ ਮਾਣਦੀ ਹੈ। ਪਤੀ ਦੀ ਨਦਰੇ ਅਨਾਇਤ ਦੀ ਪਾਤਰ ਬਣ ਕੇ ਸੁਖ ਮਾਣਦੀ ਹੈ। ਸਾਹਿਬ ਗੁਰੂ ਗ੍ਰੰਥ ਸਾਹਿਬ ਨੇ ਬੜਾ ਜ਼ਬਰਦਸਤ ਨਕਸ਼ਾ ਖਿਚਿਆ ਹੈ:-

*"ਮੀਠੀ ਆਗਿਆ ਪਿਰ ਕੀ ਲਾਗੀ॥*
*ਸਉਕਨਿ ਘਰ ਕੀ ਕੰਤਿ ਤਿਆਗੀ।"*

ਚੰਗਾ ਹੋਇਆ, ਸੋਹਣੀ ਗੱਲ ਹੋਈ, ਜੇ ਮੈਂ ਆਪਣੇ ਮਾਲਕ ਦਾ ਹੁਕਮ ਮੰਨ ਲਿਆ। ਜਿਸ ਦਿਨ ਦਾ ਮੈਂ ਕਹਿਣਾ ਮੰਨ ਲਿਆ, ਆਗਿਆ ਵਿਚ ਤੁਰ ਪਈ ਹਾਂ ਨਾ, ਉਸ ਦਿਨ ਮਾਲਕ ਵੀ ਦਿਆਲੂ ਹੋ ਕੇ ਇਸ ਘਰ ਦੇ ਸਹਿਜ-ਸੁੱਖ ਨੂੰ ਆਪ ਵੇਖਦਾ ਹੈ। ਘਰ ਦੀ ਰਖਿਆ ਆਪ ਕਰਦਾ ਹੈ। ਜਿੰਨਾ ਚਿਰ ਮੈਂ ਜ਼ਿੰਮੇਵਾਰੀ ਵਿਚ ਬੱਝੀ ਫਿਰਦੀ ਸਾਂ ਕਿ ਭਾਂਡਾ ਮੇਰਾ, ਚਿਮਚਾ ਮੇਰਾ, ਸੂਈ ਮੇਰੀ, ਕੜਛੀ ਮੇਰੀ, ਯਹ ਮੇਰਾ ਵੋਹ ਮੇਰਾ, ਓਨਾ ਚਿਰ ਮਾਲਕ ਨੇ ਨਦਰ ਨਹੀਂ ਸੀ ਪਾਈ। ਜਦੋਂ ਹੁਣ ਮੈਂ ਛੱਡ ਦਿੱਤੀ ਹੈ, ਪਕੜ, ਤਿਆਗ ਦਿੱਤੀ ਹੈ ਪਕੜ, ਉਦੋਂ ਦੀ ਮਾਲਕ ਦੀ ਇਤਨੀ ਨਦਰ ਹੋਈ ਕਿ ਘਰ 'ਚ ਦੁੱਖ ਦਾ ਵਾਸਾ ਨਹੀਂ ਹੋਇਆ। ਅਰਥਾਤ ਆਪਣੀ ਜ਼ਿੰਦਗੀ ਵਾਹਿਗੁਰੂ ਨੂੰ ਸੌਂਪ ਦਿੱਤੀ ਕਿ ਵਾਹਿਗੁਰੂ ਤੂੰ ਹੀ ਸਭ ਨੂੰ ਦੇਖਣ ਵਾਲਾ ਹੈਂ, ਤੂੰ ਹੀ ਸਭ ਦੀ ਰਖਿਆ ਕਰਨ ਵਾਲਾ ਹੈਂ। ਉਸ ਦਿਨ ਦਾ ਘਰ ਵਿਚ ਸਹਿਜ ਤੇ ਸੁੱਖ ਹੀ ਬਤੀਤ ਹੋ ਰਿਹਾ ਹੈ।

ਸੋ ਸਾਰੇ ਗੁਰੂ ਕੇ ਸਿੱਖ, ਮਾਈ ਭਾਈ, ਬਿਰਧ, ਬਾਲਕ, ਜੋ ਇਥੇ ਬੈਠੇ ਹੋ, ਸਾਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਆਪਣੀ ਜ਼ਿਮੇਂਵਾਰੀ ਉਸ ਵਾਹਿਗੁਰੂ ਨੂੰ ਸੌਂਪ ਦੇਣੀ ਚਾਹੀਦੀ ਹੈ। ਉਸ ਦੇ ਚਰਨਾਂ ਨੂੰ ਸੌਂਪ ਦੇਣੀ ਚਾਹੀਦੀ ਹੈ, ਜਿਸ ਦਿਨ ਤੁਸੀਂ ਇਸ ਤਰ੍ਹਾਂ ਕਰਨਾ ਸ਼ੁਰੂ ਕਰ ਦੇਵੋਗੇ, ਉਸ ਦਿਨ ਤੁਹਾਡੀ ਜ਼ਿੰਦਗੀ ਵਿਚ ਸੁੱਖ ਆ ਜਾਏਗਾ, ਕਿਉਂਕਿ ਵਾਹਿਗੁਰੂ ਆਪ ਤੁਹਾਡੀ ਰੱਖਿਆ ਕਰੇਗਾ।





# ਪ੍ਰਭੂ ਮਿਲਾਪ ਦਾ ਵਿਛੋੜਾ

*"ਨਾ ਖਾਹਿਸ਼ ਹੈ ਬਹਿਸ਼ਤੋਂ ਕੀ ਨਾ ਪਰਵਾਹ ਖਿਸਰਵਾਨੀ,*
*ਗਦਾਈ ਤੇਰੇ ਕੂਚੇ ਕੀ ਹਮੇ ਤੌਂ ਸ਼ਹਿਨਸ਼ਾਹੀ ਹੈ।*
*ਚਮਨ ਕੀ ਸੈਰ ਕਰਨੇ ਕੋ ਹਜ਼ਾਰੋਂ ਗੁਣ ਸ਼ੁਗੁਫਤ ਹੈਂ,*
*ਨਾ ਭੂਲੋ ਯਹ ਖਬਰ ਯਹ ਬੁਲਬੁਲ ਕੀ ਦੁਹਾਈ ਹੈ।*

ਬੁਲਬੁਲ ਉਹ ਨਗਮਾ ਗਾਉਂਦੀ ਹੈ, ਪਰ ਸਾਡੀ ਸਮਝ ਵਿਚ ਨਹੀਂ ਆਉਂਦਾ, ਰੰਦਾਵਾਨੀ ਸਮਝਦੇ ਨੇ, ਆਨੰਦ ਲੈਂਦੇ ਨੇ, ਮਸਤ ਹੋ ਜਾਂਦੇ ਨੇ। ਇਸ ਦਰਿਆ ਦੇ ਲਹਿੰਦੇ ਕਿਨਾਰੇ ਕਿਸੇ ਚੰਗੇ ਨਕਸ਼ਾ-ਨਵੀਸ ਨੇ ਨਕਸ਼ਾ ਬਣਾ ਕੇ ਇਕ ਸ਼ਹਿਰ ਉਸਾਰਿਆ। ਬੜੇ-ਬੜੇ ਉੱਚੇ ਮਕਾਨ ਨੇ, ਬੜੇ-ਬੜੇ ਵੱਡੇ ਚੌਂਕ ਨੇ, ਸੋਹਣੇ ਫਰਸ਼ ਲੱਗੇ ਹੋਏ ਨੇ, ਮਕਾਨਾਂ ਨੂੰ ਵੇਖ ਕੇ ਭੁੱਖ ਲਹਿ ਜਾਂਦੀ ਹੈ। ਇਸੇ ਨਦੀ ਦੇ ਚੜ੍ਹਦੇ ਕਿਨਾਰੇ ਬੜਾ ਵੱਡਾ ਇਕ ਸ਼ਿਕਾਰੀਆਂ ਦਾ ਜੱਥਾ, ਜਿਨ੍ਹਾਂ ਕੋਲ ਬੰਦੂਕਾਂ ਨੇ, ਭਾਲੇ ਨੇ, ਕੁੱਤੇ ਨੇ, ਬਾਜ ਨੇ, ਬੜੇ-ਬੜੇ ਵੱਡੇ ਜਾਲ ਨੇ, ਵਾੜ-ਝਾੜ ਹੋ ਰਹੀ ਹੈ। ਕਈ ਜੀਵ ਆਉਂਦੇ ਨੇ, ਜਾਲ ਵਿਚ ਫਸਦੇ, ਕਈ ਤਲਵਾਰ ਦੇ ਘਾਟ ਉਤਰ ਜਾਂਦੇ, ਬੜਾ ਤਗੜਾ ਜ਼ਬਰਦਸਤ ਜੱਥਾ ਹੈ, ਚੜ੍ਹਦੇ ਕਿਨਾਰੇ ਸ਼ਿਕਾਰੀਆਂ ਦਾ ਜੱਥਾ ਹੈ, ਸ਼ਿਕਾਰ ਖੇਡ ਰਿਹਾ ਹੈ। ਲਹਿੰਦੇ ਕਿਨਾਰੇ ਬੜਾ ਸੋਹਣਾ ਇਕ ਸੁੰਦਰ ਸ਼ਹਿਰ ਹੈ, ਉਸ ਸ਼ਹਿਰ ਦੇ ਥੋੜਾ ਜਿਹਾ ਬਾਹਰਵਾਰ ਲਹਿੰਦੇ ਪਾਸੇ ਪਰ ਸ਼ਹਿਰ ਦੇ ਨਾਲ ਮਿਲਵਾਂ-ਜੁਲਵਾਂ ਇਕ ਬੜਾ ਆਲੀਸ਼ਾਨ ਮਕਾਨ ਹੈ, ਉਸ ਮਕਾਨ ਦੇ ਅੰਦਰ ਇਕ ਬੜਾ ਖੁੱਲ੍ਹਾ ਜਿਹਾ ਕਮਰਾ ਹੈ, ਉਸ ਦੇ ਅੰਦਰ ਇਕ ਵੱਡਾ ਸਾਰਾ ਪਲੰਘ ਡਿੱਠਾ ਹੋਇਆ ਹੈ, ਚਿੱਟੀ ਜਿਹੀ ਚਾਦਰ ਵਿੱਛੀ ਹੋਈ ਹੈ, ਉਸ ਚਾਦਰ ਦੇ ਉਤੇ ਦੁੱਖਾਂ ਦੀ ਡਹਿਸੀ ਹੋਈ, ਦਰਦਾਂ ਦੀ ਘੇਰੀ ਹੋਈ, ਚੁੜ-ਚੁੜ ਕੇ, ਸੁੱਕ-ਸੁੱਕ ਕੇ ਕਾਨੇ ਵਰਗੀ ਹੋਈ, ਉਸ ਪਲੰਘ ਤੇ ਪਈ ਹੋਈ, ਜਾਪਦਾ ਨਹੀਂ ਕੋਈ ਮਰੀਜ਼ ਹੈ ਜਾਂ ਨਹੀਂ, ਜਿਸ ਦੇ ਹੱਥਾਂ ਦੀਆਂ ਉਂਗਲੀਆਂ ਇਸ ਦੀ ਸੁੰਦਰਤਾ ਦਾ ਸਬੂਤ ਦਿੰਦੀਆਂ ਸਨ ਤੇ ਅੱਜ ਉਹੀ ਉਂਗਲੀਆਂ ਛੈਨਾਂ ਵਰਗੀਆਂ ਜਾਪਦੀਆਂ ਨੇ। ਜਿਸ ਦੇ ਸੁੰਦਰ ਨੈਣ ਕੱਲ੍ਹ ਕਵੀਆਂ ਵਾਸਤੇ ਪ੍ਰਮਾਣ ਬਣੇ ਹੋਏ ਸਨ, ਅੱਜ ਇਹਦੀਆਂ ਡੂੰਘੀਆਂ ਤੇ ਡਰਾਉਣੀਆਂ ਅੱਖਾਂ ਲੋਕਾਂ ਨੂੰ ਭੈ-ਭੀਤ ਕਰਦੀਆਂ ਨੇ। ਅਖੀਰ ਦੇ ਦਮਾਂ ਉਤੇ ਸਾਹ ਮਰੋੜਦੀ ਮੰਜੇ ਉਤੇ ਪਈ ਹੋਈ ਹੈ ਅਤੇ ਸਿਰਫ ਇਸ ਦੀ ਦਾਸੀ ਨੂੰ ਪਤਾ ਹੈ ਕਿ ਇਥੇ ਇਕ ਮਰੀਜ਼ ਹੈ, ਹੋਰ ਕਿਸੇ ਨੂੰ ਸਮਝ ਨਹੀਂ, ਭਾਵੇਂ ਸ਼ਕਤੀ ਨਹੀਂ ਰਹੀ ਬਦਨ ਵਿਚ, ਭਾਵੇਂ ਸਰੀਰ ਸੁੱਕ ਗਿਆ, ਭਾਵੇਂ ਮਾਸ ਚੁੜ ਗਿਆ ਹੈ, ਭਾਵੇਂ ਇਹਦੀਆਂ ਹੱਡੀਆਂ ਬੜੀਆਂ ਡਰਾਉਣੀਆਂ ਹੋ ਗਈਆਂ ਨੇ, ਲੇਕਿਨ ਅੰਦਰ ਕਿਸੇ ਦੀ ਲਗਨ ਹੈ, ਕਿਸੇ ਦੀ ਤਾਂਘ ਹੈ,

ਅੰਦਰ ਕਿਸੇ ਦੇ ਮਿਲਾਪ ਦੇ ਵਲਵਲੇ ਨੇ, ਅੰਦਰਲਾ ਕਿਸੇ ਨੂੰ ਦੌੜ ਕੇ ਜਾ ਕੇ ਮਿਲਣਾ ਚਾਹੁੰਦਾ ਹੈ, ਉਹਦੇ ਕੋਲੋਂ ਸਬਰ ਨਹੀਂ ਕੀਤਾ ਜਾਂਦਾ, ਬੇਸਬਰੀ ਦੇ ਆਲਮ ਵਿਚ ਇਹਦੀ ਜ਼ਬਾਨ ਵਿਚੋਂ ਬੜੀ ਮਿੱਠੀ ਅਵਾਜ਼ ਨਿਕਲ ਰਹੀ ਸੀ, ਬੜੇ ਪਿਆਰ ਵਾਲੀ, ਬੜੀ ਪ੍ਰਿਯ, ਬੜੀ ਮਧੁਰ, ਬੜੀ ਸੋਝ ਵਾਲੀ, ਬੜੀ ਸੁੰਦਰ ਅਵਾਜ਼ ਨਿਕਲ ਰਹੀ ਸੀ, ਇਹਦੇ ਮੂੰਹ ਵਿਚੋਂ ਅਤੇ ਇਹ ਕਿਸੇ ਪਿਆਰੇ ਨੂੰ, ਅਣਡਿੱਠੇ ਮਾਹੀ ਨੂੰ, ਅਣਡਿੱਠੇ ਪ੍ਰੀਤਮ ਨੂੰ ਆਪਣੇ ਕੋਲ ਬੁਲਾਉਣ ਵਾਸਤੇ ਅਖੀਰਲਿਆਂ ਦੱਮਾਂ ਤੇ ਆਈ ਹੋਈ। ਔਸ ਮੰਜੇ ਉੱਤੋਂ ਸੱਦਾ ਮਾਰ ਰਹੀ ਸੀ:-

*"ਮਨ ਆਸ ਘਨੇਰੀ ਦਰਸਨ ਕੀ, ਚਾਰ ਪਹਿਰ ਚਹੁੰ ਜੁਗੇ ਸਮਾਨੇ।"*

ਹੇ ਮੇਰੇ ਮਾਲਿਕਾ! ਇਹ ਤੇਰੇ ਵਿਛੋੜੇ ਦੇ ਚਾਰ ਪਹਿਰ ਦਿਨ ਦੇ, ਇਹ ਮੈਨੂੰ ਚਹੁੰ ਜੁਗਾਂ ਜਿੰਨੇ ਲੰਮੇ ਜਾਪਦੇ ਨੇ। ਗੁਰੂ ਕੇ ਸਿੱਖੋ! ਪ੍ਰਮਾਣ ਦੇ ਅੰਦਰ ਵੜੋ, ਇੱਕ-ਇੱਕ ਜੁਗ ਦੀ ਉਮਰ ਲੱਖਾਂ ਵਰ੍ਹਿਆਂ ਦੇ ਹਿਸਾਬ ਨਾਲ ਹੈ ਤੇ ਤੇਰੇ ਵਿਛੋੜੇ ਦੇ ਦਿਨ ਦੇ ਚਾਰ ਪਹਿਰ ਕਈਆਂ ਜੁਗਾਂ ਵਰਗੇ ਹੋ ਗਏ ਜਾਪਦੇ ਨੇ। ਇਕ ਅਸੀਂ ਹਾਂ ਜਿਨ੍ਹਾਂ ਨੇ:-

***ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥***
***ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥***



ਹੀਰਾ ਲਾਲ ਅਮੋਲ ਜਨਮ ਹੈ।

ਅਸੀਂ ਇਸ ਹੀਰੇ ਨੂੰ, ਲਾਲ ਨੂੰ, ਅਮੋਲਕ ਜਨਮ ਨੂੰ ਕੀ ਕੀਤਾ ਹੈ? ਕੌਡੀਆਂ ਦੇ ਭਾਅ, ਵਿਕਾਰਾਂ ਵਿਚ ਪਾ ਕੇ, ਕੁਕਰਮਾਂ ਵਿਚ ਪਾ ਕੇ, ਬਦਖੈਲੀਆਂ ਵਿਚ ਪਾ ਕੇ ਬਰਬਾਦ ਕਰ ਦਿੱਤਾ। ਪਤਾ ਹੀ ਕੋਈ ਨਹੀਂ ਏ ਸੁਆਸ ਕਿੰਨੇ ਕੁ ਅਮੋਲਕ ਨੇ, ਕਿੰਨੀ ਕੁ ਕੀਮਤ ਕਰਨੀ ਚਾਹੀਦੀ ਹੈ, ਖਾਣ ਪੀਣ ਤੇ ਪਹਿਨਣ ਵਿਚ ਹੀ ਸਾਰਾ ਦਿਨ ਮੁੱਕ ਜਾਂਦਾ ਹੈ, ਉਮਰ ਸਾਰੀ ਖਤਮ ਹੋ ਜਾਂਦੀ ਹੈ। ਇਹ ਕੁਝ ਕਹਿ ਰਹੀ ਸੀ:-

***'ਚਾਰਿ ਪਹਰ ਚਹੁ ਜੁਗਹ ਸਮਾਨੇ॥ ਰੈਣਿ ਭਈ ਤਬ ਅੰਤੁ ਨ ਜਾਨੇ॥***

ਏ ਮੇਰੇ ਪ੍ਰੀਤਮਾ! ਜਦੋਂ ਤੇਰੇ ਵਿਛੋੜੇ ਦੀ ਰਾਤ ਪੈ ਜਾਂਦੀ ਹੈ ਨਾ ਰਾਤ! ਉਹ ਅੰਤ ਹੋਣਾ ਨਹੀਂ ਜਾਣਦੇ, ਉਹ ਮੁੱਕਣਾ ਹੀ ਨਹੀਂ ਜਾਣਦੇ। ਉਹ ਖਤਮ ਹੀ ਨਹੀਂ ਹੁੰਦੇ; ਤਰਲੇ ਲੈਂਦੀ ਹਾਂ:-

*"ਕਾਟੇ ਦੂੱਖ ਨਿੰਦਰੀਹੇ।"*

ਮਿੰਨਤਾਂ ਕਰਦੀ ਹਾਂ, ਦੁੱਖਾਂ ਵਾਲੀਏ ਰਾਤੇ ਘੱਟ ਜਾ, ਦੁੱਖਾਂ ਵਾਲੀਏ ਨੀਂਦਰੇ ਮੁੱਕ ਜਾ, ਤਰਲੇ ਲੈਂਦੀ ਹਾਂ। ਪਰ ਸੁੱਖਾਂ ਵਾਲੀ ਨੀਂਦ ਨਸੀਬ ਨਹੀਂ, ਤੇਰੇ ਵਿਛੋੜੇ ਨੇ ਨਿਢਾਲ ਕਰ ਦਿੱਤਾ ਹੈ, ਤੇਰੇ ਵਿਛੋੜੇ ਨੇ ਕਿਸੇ ਜੋਗਾ ਰਹਿਣ ਨਹੀਂ ਦਿੱਤਾ, ਕੋਈ ਮੇਰੇ ਵੱਲ ਵੇਖਦਾ ਨਹੀਂ, ਕਿਸੇ ਨੂੰ ਮੈਂ ਚੰਗੀ ਨਹੀਂ ਲਗਦੀ, ਕੋਈ ਮੇਰੇ ਕੋਲ ਬੈਠ ਕੇ, ਸਿਰ ਤੇ ਹੱਥ ਫੇਰ ਕੇ,

ਮੂੜ ਪਲੋਸ ਕੇ ਮੈਨੂੰ ਆਸਰਾ ਤੇ ਹੌਂਸਲਾ ਦੇਣ ਵਾਲੀ ਕੋਈ ਨਹੀਂ, ਐ ਮੇਰੇ ਅਣਡਿੱਠੇ ਮਾਹੀ! ਆ ਜਾ ਕਿਤੇ ਦੇ ਦੀਦਾਰ, ਕਰ ਦੇ ਇਸ ਦਾ ਬੇੜਾ ਪਾਰ, ਇਹਦੇ ਤਰਲੇ ਹਵਾ ਰਾਣੀ ਵਿਚ ਮਿਰਗ, ਹਵਾ ਰਾਣੀ ਸਿਪਾਹੀ ਬਣ ਗਈ, ਨਦੀ ਦੇ ਚਲਦੇ ਕਿਨਾਰੇ ਪਹੁੰਚ ਗਈ, ਜਿੱਥੇ ਸ਼ਿਕਾਰੀਆਂ ਦਾ ਜਥਾ ਸ਼ਿਕਾਰ ਖੇਡ ਰਿਹਾ ਸੀ ਨਾ, ਉਸ ਜੱਥੇ ਦੇ ਜਥੇਦਾਰ ਦੇ ਕੰਨਾਂ ਵਿਚ ਪਹੁੰਚ ਗਏ, ਹਵਾ ਦੇ ਵਿਚ ਰੱਲੇ ਹੋਏ ਸ਼ਬਦ ਸੁਣੇ, ਕਿਸੇ ਦੀ ਅੰਦਰਲੀ ਤਾਂਘ ਤੇ ਤੜਪ ਨੂੰ ਹਵਾ ਵਿਚੋਂ ਸੁਣਿਆ, ਮਿੰਟਾਂ-ਸਕਿੰਟਾਂ ਵਿਚ ਸ਼ਿਕਾਰ ਬੰਦ ਕਰ ਦਿੱਤਾ। ਜਾਲ ਸਮੇਟ ਲਉ, ਕੁੱਤਿਆਂ ਦੀਆਂ ਡੋਰਾਂ ਪੱਕੀਆਂ ਕਰ ਲਉ, ਸਾਰਾ ਸਮਾਨ ਇਕੱਠਾ ਕਰਕੇ ਫੌਰਨ ਦਰਿਆ ਤੇ ਪਹੁੰਚ ਜਾਉ, ਹੁਕਮ ਦੀ ਤਾਮੀਲ ਕੀਤੀ ਗਈ, ਦਰਿਆ ਤੇ ਬੇੜੀਆਂ ਆ ਗਈਆਂ, ਲੱਦਿਆ ਗਿਆ ਸਾਰਾ ਸਮਾਨ, ਪਾਣੀ ਦੀ ਹਿੱਕ ਉਤੇ ਬੇੜੀਆਂ ਤਰਦੀਆਂ ਜਾਂਦੀਆਂ ਸਨ, ਲਹਿੰਦੇ ਪਾਸੇ ਪਹੁੰਚਣਾ, ਬੇੜੀਆਂ ਵਿਚ ਬੈਠੇ ਹੋਏ ਅਲਬੇਲੇ ਸ਼ਿਕਾਰੀ, ਅਲੌਕਿਕ ਸ਼ਿਕਾਰੀ, ਇਹ ਆਪਣੇ ਮਾਹੀ ਨਾਲ ਕੁਝ ਗੱਲਾਂ ਕਰੀ ਜਾਂਦੇ ਸਨ, ਬੇੜੀਆਂ ਤਰਦੀਆਂ ਜਾਂਦੀਆਂ ਸਨ। ਨਦੀ ਦਾ ਪਾਣੀ ਸੁੰਦਰ ਹੈ, ਬੜਾ ਮਨਮੋਹਣਾ ਹੈ, ਤਰੰਗਾਂ ਬੜੀਆਂ ਸੁੰਦਰ ਲਗਦੀਆਂ ਨੇ, ਬੇੜੀਆਂ ਕਦੇ ਖੱਬੇ, ਕਦੇ ਸੱਜੇ ਪਾਸੇ ਡੋਲਦੀਆਂ ਨੇ, ਕਦੇ ਅੱਗੋਂ ਉਤਾਂਹ, ਕਦੇ ਪਿਛੋਂ ਉਤਾਂਹ ਹੁੰਦੀਆਂ ਨੇ। ਬੇੜੀਆਂ ਵਿਚ ਬੈਠੇ ਹੋਏ ਰਾਹੀ ਆਪਣੀ ਜ਼ਬਾਨ ਨਾਲ ਤਰਲੇ ਲੈ ਰਹੇ ਸਨ:-



*"ਦੀਨ ਦਇਆਲ ਭਰੋਸੇ ਤੇਰੇ ਸਭ ਪਰਵਾਰ ਚੜਾਇਆ ਬੇੜੇ॥ ੧॥*
*ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ॥ ਇਸ ਬੇੜੇ ਕਉ ਪਾਰਿ ਲਘਾਵੈ॥ ੨॥"*

ਲਹਿੰਦੇ ਕਿਨਾਰੇ ਬੇੜੀਆਂ ਦੇ ਪਹੁੰਚਣ ਦੀ ਦੇਰ ਸੀ, ਸੇਵਾਦਾਰ ਆ ਗਏ, ਆਪਣੀਆਂ-ਆਪਣੀਆਂ ਡਿਊਟੀਆਂ ਤੇ ਇੰਝ ਚੌਕਸ ਹੋ ਗਏ, ਘੋੜੇ ਸਾਂਭੇ ਗਏ, ਸਮਾਨ ਸਾਂਭਿਆ ਗਿਆ, ਆਪਣੀ-ਆਪਣੀ ਥਾਈਂ ਸਾਰੇ ਸੇਵਾ ਤੇ ਜੁੱਟ ਗਏ ਤੇ ਸ਼ਿਕਾਰੀਆਂ ਦੇ ਜੱਥੇ ਦਾ ਜੱਥੇਦਾਰ ਤਨਹਾ ਅਲਬੇਲੀ ਜਿਹੀ ਚਾਲ ਚਲਦਾ, ਧਰਤੀ ਨੂੰ ਅੰਮ੍ਰਿਤ ਦ੍ਰਿਸ਼ਟ ਪਾ ਕੇ ਦਰਸ਼ਨ ਕਰਨ ਵਾਲਿਆਂ ਦੇ, ਜੰਮਣ ਮਰਨ ਦੇ ਰੋਗ ਕੱਟਦਾ ਹੈ, ਗਲੀਆਂ ਦੇ ਮੋੜ ਮੁੜਦਾ ਉਸ ਵੱਡੇ ਸਾਰੇ ਮਕਾਨ ਦੇ ਦਰਵਾਜ਼ੇ ਲਾਗੇ ਪਹੁੰਚ ਗਿਆ, ਜਿਸ ਮਕਾਨ ਦੀਆਂ ਝੀਥਾਂ ਵਿਚੋਂ, ਬਾਰੀਆਂ ਦੀਆਂ ਝੀਥਾਂ ਵਿਚੋਂ ਬੜੀ ਮਿੱਠੀ ਜਿਹੀ ਅਵਾਜ਼ ਆ ਰਹੀ ਸੀ:-

*'ਮਨ ਆਸ ਘਨੇਰੀ ਦਰਸਨ ਕੀ ਮਨ ਆਸ ਘਨੇਰੀ।'*

ਦਰਵਾਜ਼ਾ ਖਟਖਟਾਇਆ, ਦਾਸੀ ਆਈ, ਦਰਵਾਜ਼ਾ ਖੁੱਲ੍ਹਿਆ, ਜੱਥੇਦਾਰ ਜੀ ਅੰਦਰ ਚਲੇ ਗਏ। ਤੁਹਾਨੂੰ ਪ੍ਰਵਾਨਾ ਜੀ ਰੋਜ਼ ਸੂਰਜ ਪ੍ਰਕਾਸ਼ ਦੀ ਕਥਾ ਸੁਣਾਉਂਦੇ ਰਹੇ ਨੇ, ਇਸ ਅੰਮ੍ਰਿਤ ਘਟਨਾ, ਅੰਮ੍ਰਿਤ ਜੀਵਨ ਵਿਚ ਭਿੱਜੀ ਹੋਈ ਕਿਸੇ ਆਤਮਾ ਦਾ ਆਤਮਿਕ ਹੁਲਾਰਾ ਤੁਹਾਡੇ ਕੰਨਾਂ ਤਕ ਪਹੁੰਚਾਇਆ ਹੋਵੇ। ਭਾਈ ਸਾਹਿਬ ਭਾਈ ਸੰਤੋਖ ਸਿੰਘ ਸਾਹਿਬ ਨੇ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ:-

*"ਜਹ ਕੌਲਾ ਉਰਿ ਦੁਖੀ ਬਿਚਾਰੀ।"*

ਜਿਹੜੇ ਕਮਰੇ ਵਿਚ ਕੌਲਾਂ ਬ੍ਰਾਹਮਣਾਂ ਦੀ ਕੁੜੀ ਬੜੀ ਦੁਖੀ, ਬੜੀ ਨਿਢਾਲ ਹੋਈ ਯਾਦ ਕਰ ਰਹੀ ਸੀ:-

*'ਤੌਤ ਛਿਨ ਪਹੁੰਚੇ ਕਿਰਪਾਧਾਰੀ।'*

ਕਿਰਪਾ ਕਰਨ ਵਾਲਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਮੀਰੀ-ਪੀਰੀ ਦਾ ਮਾਲਕ, ਕਿਰਪਾ ਕਰਕੇ ਦਰਵਾਜ਼ੇ ਅੱਗੇ ਪਹੁੰਚ ਗਿਆ। ਕਮਰੇ ਦਾ ਦਾਵਾਜ਼ਾ ਦਾਸੀ ਨੇ ਖੋਲ੍ਹਿਆ, ਸਰਕਾਰੇ ਆਲਮ ਅੰਦਰ ਲੰਘ ਗਏ, ਪਿਛੇ ਤੀਰਾਂ ਵਾਲਾ ਭੱਥਾ, ਮੋਢੇ ਉਤੇ ਕਮਾਨ, ਦਸਤੇ-ਮੁਬਾਰਕ ਉਤੇ ਬਾਜ, ਮੀਰੀ-ਪੀਰੀ ਦੀਆਂ ਦੋ ਤਲਵਾਰਾਂ, ਚੌੜਾ ਜਿਹਾ ਮਸਤਕ, ਖੀਵੇ ਜਿਹੇ ਨੈਣ, ਚਿਹਰੇ ਉਤੇ ਬੇਸ਼ਾਸਕ, ਲੱਬਾਂ ਉਤੇ ਮੁਸਕਰਾਹਟ, ਚੌੜੀ ਜਿਹੀ ਛਾਤੀ ਵਿਚ ਦਰਦਾਂ ਦਾ ਭਰਿਆ ਹੋਇਆ ਦਿਲ, ਜਿਸ ਦਿਲ ਵਿਚ ਪ੍ਰਮਾਤਮਾ ਦੇ ਨਾਮ ਦੀ ਜੋਤ ਚੌਬੀਸ ਘੰਟੇ ਜਗਦੀ ਹੈ, ਮੇਰੇ ਇਲਮ ਵਿਚ, ਮੇਰੀ ਸ਼ਬਦਾਵਲੀ ਵਿਚ, ਮੇਰੀ ਜ਼ਬਾਨ ਵਿਚ ਏਨੀ ਹਿੰਮਤ ਅਤੇ ਤਾਕਤ ਨਹੀਂ ਕਿ ਮੈਂ ਹਰਿਗੋਬਿੰਦ ਸਾਹਿਬ ਦੀ ਤਸਵੀਰ ਆਪਣੇ ਸ਼ਬਦਾਂ ਨਾਲ ਬਣਾ ਸਕਾਂ। ਇਹ ਤਾਂ ਭਾਈ ਗੁਰਦਾਸ ਨੂੰ ਧੰਨ ਆਖੋ, ਜਿਸ ਨੇ ਤਸਵੀਰ ਖਿੱਚੀ ਹੈ:-



*'ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰ ਭਾਰੀ।*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਦਲਿਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*

ਜਿਹੜੇ ਕਮਰੇ ਵਿਚ ਮੰਜੇ ਉੱਤੇ ਕਮਲਾ ਲੰਮੀ ਪਈ ਹੋਈ ਸੀ ਉਸ ਕਮਰੇ ਵਿਚ ਪ੍ਰਵੇਸ਼ ਕਰ ਲਿਆ ਤੇ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਕਹਿੰਦੇ ਨੇ:-

*"ਕੌਲਾਂ ਕਉਲ ਨੇਤਰ ਕਰ ਜੋਇ।"*

ਕਮਲਾ ਨੇ ਆਪਣੀਆਂ ਕਮਲ ਫੁੱਲ ਵਰਗੀਆਂ ਅੱਖਾਂ ਨਾਲ ਹਰਿਗੋਬਿੰਦ ਸਾਹਿਬ ਨੂੰ ਵੇਖਿਆ, ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕੀਤੇ, ਇਕ ਮਜਬੂਰੀ ਬਿਆਨ ਕੀਤੀ ਹੈ, ਭਾਈ ਸੰਤੋਖ ਸਿੰਘ ਜੀ ਨੇ ਕਿ:-

*"ਚਾਹਿਤ ਉਠਨੋ ਕੋ ਪਰ ਉਠਨ ਨ ਜਾਇ।"*

ਕਮਲਾ ਨੇ ਚਾਹਿਆ ਮੈਂ ਉਠਾਂ, ਮੱਥਾ ਟੇਕਾਂ, ਚਰਨਾਂ ਉਤੇ ਮਸਤਕ ਰੱਖ ਦਿਆਂ, ਪਰ ਕਮਜ਼ੋਰੀ ਇਤਨੀ ਸੀ, ਸਿਥਰਤਾ ਇਤਨੀ ਸੀ, ਪਰ ਕਮਲਾ ਕੋਲੋਂ ਉਠਿਆ ਨਾ ਜਾਇ:-

*'ਚਾਹਤ ਉਠਨ ਕੋ ਪਰ ਉਠਨ ਨ ਜਾਇ।*
*ਬੋਲਉ ਚਾਹਿ ਨ ਬੋਲਿ ਸੁਖ ਪਾਇ।"*

ਫਿਰ ਕਮਲਾ ਨੇ ਸੋਚਿਆ, ਜੇ ਨਹੀਂ ਉਠਿਆ ਜਾਂਦਾ ਤਾਂ ਰਸਨਾ ਨਾਲ ਚਾਰ ਚੰਗੇ ਸ਼ਬਦ ਬੋਲ ਕੇ ਹਜ਼ੂਰ ਨੂੰ ਜੀ ਆਇਆਂ ਆਖਾਂ, ਖੁਸ਼ਾਮਦੀਨ ਕਹਾਂ, ਮੈਂ ਸਰਕਾਰ ਦਾ ਆਦਰ ਕਰਾਂ, ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ ਕਿ ਕਮਜ਼ੋਰੀ ਇਤਨੀ ਸੀ ਕਿ ਕਮਲਾ ਕੋਲੋਂ ਬੋਲਿਆ ਵੀ ਨਾ ਗਿਆ। ਮੇਰੀਓ ਬੱਚੀਓ, ਗੁਰੂ ਕੇ ਸਿੱਖੋ, ਉਸ ਵੇਲੇ ਨੂੰ ਚੇਤੇ ਕਰੋ। ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੁਹਾਡੀ ਮਿਹਰ ਨਾਲ ਤਿੰਨ ਵੇਰਾਂ ਅਰਥਾਂ ਨਾਲ ਸੁਣਿਆ ਹੈ। ਮੈਨੂੰ ਇਕ ਬਚਨ ਯਾਦ ਹੈ ਗੁਰੂ ਦਾ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਕਿ ਸਮੁੰਦਰ ਡੂੰਘਾ ਬੜਾ ਹੈ, ਭਾਵੇਂ ਪਾਣੀ ਖਾਰਾ ਹੀ ਹੈ, ਪਰ ਡੂੰਘਾ ਬਹੁਤ ਹੈ। ਇੰਨਾ ਡੂੰਘਾ ਤੇ ਖਾਰਾ ਹੈ ਅੱਜ ਤਕ ਕੋਈ ਲੱਭ ਨਹੀਂ ਸਕਿਆ, ਇਸ ਵਿਚ ਕਿੰਨੇ ਟਨ ਅਰਬ ਪਾਣੀ ਹੈ। ਉਹਦੇ ਵਿਚ ਮੱਛੀਆਂ ਤਰਦੀਆਂ ਨੇ, ਵੱਡੀਆਂ ਨਿੱਕੀਆਂ ਉਤੇ ਹਮਲਾ ਕਰਦੀਆਂ ਨੇ ਤੇ ਨਿੱਕੀਆਂ ਜਾਨ ਬਚਾਉਂਦੀਆਂ ਨੇ। ਗਰੀਬ-ਨਿਵਾਜ਼ ਧੰਨ ਗੁਰੂ ਨਾਨਕ ਦੇਵ ਸਾਹਿਬ ਸੱਚਾ ਪਾਤਿਸ਼ਾਹ, ਤ੍ਰਿਪਤਾ ਦਾ ਦੁਲਾਰਾ, ਮਾਤਾ ਸੁਲੱਖਣੀ ਦਾ ਸੁਖਾਂ-ਲੱਧਾ ਪਤੀ, ਮਹਿਤਾ ਕਾਲੂ ਦੇ ਘਰ ਦਾ ਚਿਰਾਗ, ਤਮਾਮ ਦੁਨੀਆਂ ਦੇ ਦੁੱਖਾਂ ਦੀ ਪੰਡ ਸਿਰ ਤੇ ਚੁਕ ਕੇ ਦੁਨੀਆਂ ਦਾ ਭਲਾ ਚਾਹੁਣ ਵਾਲਾ ਬਾਪੂ, ਆਪਣੀ ਪਾਵਨ ਰਸਨਾ ਨਾਲ ਕਹਿੰਦਾ ਹੈ:-



*'ਅਤਿ ਸਿਆਣੀ ਸੋਹਣੀ'*

ਮੱਛੀ ਸਿਆਣੀ ਬੜੀ ਹੈ, ਮੱਛੀ ਸੋਹਣੀ ਬੜੀ ਹੈ, ਉਹਨੇ ਇਤਬਾਰ ਕਿਉਂ ਕਰ ਲਿਆ, ਉਹਨੇ ਯਕੀਨ ਕਿਉਂ ਕਰ ਲਿਆ, ਭਈ ਪਾਣੀ ਵਿਚ ਮੇਰੀ ਮੌਤ ਹੈ ਨਹੀਂ:-

*'ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ।'*

ਸਮੁੰਦਰ ਭਾਵੇਂ ਖਾਰਾ ਹੀ ਹੈ ਪਰ ਡੂੰਘਾ ਤੇ ਬੜਾ, ਪਰ ਉਹਦੇ ਵਿਚ ਮੱਛੀ ਤਰਦੀ ਹੈ। ਆਪਣੀ ਦੁਸ਼ਮਣ ਨਿੱਕੀ ਮੱਛੀ ਨੂੰ ਵੇਖ ਲੈਂਦੀ ਹੈ। ਮੱਛੀ ਆਪਣੀ ਖੁਰਾਕ ਲਈ ਉਹਨੂੰ ਪਾਣੀ ਵਿਚ ਲੱਭਦੀ ਹੈ। ਲੇਕਿਨ ਦੁਹਾਈ ਰੱਬ ਦੀ, ਜਿਹੜੇ ਜਾਲ ਵਿਚ ਫੱਸ ਜਾਣਾ ਹੁੰਦਾ ਹੈ ਨਾ, ਜਿਹੜਾ ਜਾਲ ਉਹਦੀ ਮੌਤ ਹੈ ਨਾ, ਉਹ ਨਹੀਂ ਮੱਛਲੀ ਲੱਭੀ। ਯਕੀਨ ਕਰੋ ਸਿਆਣੀ ਬੜੀ ਸੀ, ਸੋਹਣੀ ਬੜੀ ਸੀ, ਪਰ ਉਹਨੇ ਇਤਬਾਰ ਕਿਉਂ ਕਰ ਲਿਆ ਕਿ ਉਸ ਦੀ ਪਾਣੀ ਵਿਚ ਮੌਤ ਨਹੀਂ ਹੋ ਸਕਦੀ ? ਜਾਲ ਉਹਨੂੰ ਨਹੀਂ ਲੱਭਾ, ਨਹੀਂ ਵੇਖ ਸਕੀ, ਤਰਦੀ-ਤਰਦੀ ਜਾਲ ਵਿਚ ਫਸ ਗਈ:-

*'ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥*
*ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥*
*ਕੀਤੇ ਕਾਰਣ ਪਾਕੜੀ ਕਾਲੁ ਨ ਟਲੈ ਸਿਰਾਹੁ॥ ੧॥'*

ਉਹ ਜਿਹੜਾ ਇਤਬਾਰ ਕਰ ਲਿਆ ਸੀ ਨਾ ਮੱਛਲੀ ਨੇ ਕਿ ਪਾਣੀ ਵਿਚ ਮੇਰੀ ਮੌਤ ਨਹੀਂ ਹੋ ਸਕਦੀ, ਉਸ ਕੀਤੇ ਹੋਏ ਇਤਬਾਰ ਦੇ ਕਾਰਨ ਜਾਲ ਵਿਚ ਫਸ ਗਈ, ਸ਼ਿਕਾਰੀਆਂ ਨੇ ਟੋਟੇ ਕਰ ਸੁੱਟੀ, ਤਲ ਸੁੱਟੀ, ਖਾ ਪੀ ਕੇ ਖੁਰਾ-ਖੋਜ ਮਿਟਾ ਦਿੱਤਾ:-

***ਅਤਿ ਸਿਆਣੀ ਸੋਹਣੀ ਕਿਉਂ ਕੀਤੋ ਵੇਸਾਹੁ ॥***
***ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥***
***ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥ ੧ ॥ ਰਹਾਉ ॥***

ਜਿਵੇਂ ਕਲੋਲ ਕਰਦੀ ਮੱਛੀ ਨੂੰ ਜਾਲ ਆ ਪੈਂਦਾ ਹੈ, ਤੈਨੂੰ ਧੀਆਂ ਪੁੱਤਾਂ ਵਿਚ ਕਲੋਲ ਕਰਦਿਆਂ, ਖਾਂਦਿਆਂ, ਪੀਂਦਿਆਂ, ਪਹਿਨਦਿਆਂ, ਸਕੀਮਾਂ ਬਣਾਉਂਦਿਆਂ ਪਤਾ ਨਹੀਂ ਜਮਾਂ ਨੇ ਕਿਹੜੇ ਵੇਲੇ ਆ ਘੇਰਨਾ ਹੈ। ਕੋਈ ਹੋਸ਼ ਕਰ। ਗੁਰਮੁਖ ਪਿਆਰੇ ਕੀਰਤਨੀਆਂ ਨੇ ਕੀਰਤਨ ਕੀਤਾ, ਉਹਨਾਂ ਨੇ ਇਕ ਤੁੱਕ ਪੜ੍ਹੀ ਸੀ:

***ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥***

ਮੈਨੂੰ ਇਕ ਸੂਫੀ ਮੁਸਲਮਾਨ ਚੇਤੇ ਆ ਗਿਆ, ਉਸ ਸੂਫੀ ਮੁਸਲਮਾਨ ਨੇ ਐਸੇ ਗੁਰਬਾਣੀ ਦੀਆਂ ਤੁਕਾਂ ਦਾ ਤਰਜਮਾ ਕਰਦਾ ਕਰਦਾ ਕਹਿੰਦਾ ਹੈ:

***'ਮੁੱਦਤ ਹੂਈ ਮੁਝੇ ਇਤਨੀ ਘਰ ਸੇ ਨਿਕਲੇ ਹੂਏ।'***



ਆਪਣੇ ਰੱਬ ਨਾਲ ਵਿਛੜਿਆਂ ਮੈਨੂੰ ਬੜੀ ਦੇਰ ਹੋ ਗਈ ਹੈ, ਕਈ ਜੁੱਗ ਬੀਤ ਗਏ ਨੇ:

***'ਮੁੱਦਤ ਹੂਈ ਮੁਝੇ ਇਤਨੀ ਘਰ ਸੇ ਨਿਕਲੇ ਹੂਏ,***
***ਅਬ ਯਹ ਭੀ ਨਹੀਂ ਮਾਲੂਮ ਕਿ ਆਇਆ ਹੂੰ ਕਿਧਰ ਸੇ।'***

ਸੂਫੀ ਕਹਿੰਦਾ ਹੈ, ਆਪਣਾ ਮੁਝੇ ਆਗਾਜ਼ ਭੀ ਮਾਲੂਮ ਨਹੀਂ ਹੈ, ਦਿਨੇ ਤੁਰਦਾ ਹਾਂ, ਰਾਤ ਤੁਰਦਾ ਹਾਂ, ਚਾਲੀ ਲੱਖ ਦਾ ਗੇੜਾ ਕੱਟਦਿਆਂ ਕਈ ਚੱਕਰ ਮੁਕਾ ਲਏ ਨੇ, ਮੈਨੂੰ ਨਹੀਂ ਪਤਾ ਮੈਂ ਕਿੱਥੇ ਜਾਣਾ ਹੈ ? ਮੈਂ ਕਿਥੋਂ ਤੁਰਿਆ, ਮੈਨੂੰ ਕੋਈ ਪਤਾ ਨਹੀਂ। ਗੁਰੂ ਕੇ ਸਿੱਖੋ ਉਸ ਵੇਲੇ ਨੂੰ ਚੇਤੇ ਕਰੋ, ਜਿਥੇ ਕਿਤੇ ਕਮਲਾ ਪਹੁੰਚੀ ਹੋਈ ਹੈ:-

***'ਚਾਹਤ ਉਠਨ ਕੋ ਪਰ ਉਠਨ ਨ ਜਾਇ,***
***ਬੋਲਿਓ ਚਾਹਿ ਨ ਬੋਲ ਮੁਖ ਪਾਈ।'***

ਭਾਈ ਸੰਤੋਖ ਸਿੰਘ ਸਾਹਿਬ ਕਹਿੰਦੇ ਨੇ, ਹਜ਼ੂਰ ਕਮਲਾ ਦੇ ਮੰਜੇ ਉਤੇ ਬੈਠ ਗਏ ਤੇ ਕਮਲਾ ਨੂੰ ਬੋਲਣੋਂ ਤੇ ਉਠਣੋਂ ਹੱਟਾ ਦਿੱਤਾ। ਕੋਲ ਬੈਠ ਕੇ ਕਮਲਾ ਨੂੰ ਧੀਰਜ ਦਿੱਤੀ ਕਮਲਾ ਨੂੰ ਹੌਂਸਲਾ ਦਿੱਤਾ, ਚੰਗੇ ਸ਼ਬਦ ਬੋਲੇ ਤੇ ਭਾਈ ਸਾਹਿਬ ਸੰਤੋਖ ਸਿੰਘ ਜੀ ਕਹਿੰਦੇ ਨੇ:-

***'ਕਿਤਕ ਦੇਰ ਮਾਹਿ ਹਾਥਿ ਨੀ ਕਰ'***

ਕੁਝ ਦੇਰ ਬਾਅਦ ਵਿਚ ਕਮਲਾ ਨੇ ਚਿੱਟੀ ਜਿਹੀ ਚਾਦਰ ਵਿਚੋਂ ਆਪਣੇ ਕਮਜ਼ੋਰ ਜਿਹੇ ਹੱਥ ਕਢੇ, ਉਹਨਾਂ ਆਪਣੇ ਹੱਥਾਂ ਦੀਆਂ ਉਂਗਲੀਆਂ ਨਾਲ:-

*"ਚਰਨੁ ਕਮਲੁ ਪਰਸਿ ਹਿਤ ਧਰ।"*

ਹੱਥਾਂ ਦੀਆਂ ਉਂਗਲੀਆਂ ਨਾਲ ਹਰਿਗੋਬਿੰਦ ਸਾਹਿਬ ਦੇ ਕਮਲ ਫੁੱਲ ਵਰਗੇ ਕੋਮਲ ਚਰਨਾਂ ਨੂੰ ਪਰਸਿਆ। ਉਂਗਲੀਆਂ ਚਰਨਾਂ ਨਾਲ ਛੂਹੀਆਂ, ਤੁਸੀਂ ਹੁਣ ਵੀ ਕਈ ਕਾਕੀਆਂ, ਬੱਚੀਆਂ, ਮਾਈਆਂ ਨੂੰ ਵੇਖੋਗੇ ਮੱਥਾ ਟੇਕ ਕੇ, ਗੁਰੂ ਗ੍ਰੰਥ ਸਾਹਿਬ ਦੇ ਅੱਗੇ ਲਾ ਕੇ ਫਿਰ ਆਪਣੀਆਂ ਉਂਗਲੀਆਂ ਅੱਖਾਂ ਨੂੰ ਲਾਉਂਦੀਆਂ ਹਨ। ਜਿਸ ਵੇਲੇ ਕਮਲਾ ਨੇ ਉਹ ਉਂਗਲੀਆਂ, ਜਿਹੜੀਆਂ ਹਰਿਗੋਬਿੰਦ ਸਾਹਿਬ ਦੇ ਚਰਨਾਂ ਨਾਲ ਛੂਹੀਆਂ ਸਨ, ਆਪਣੇ ਨੇਤਰਾਂ ਨਾਲ ਲਾਈਆਂ, ਆਪਣੀਆਂ ਅੱਖਾਂ ਨਾਲ ਲਾਈਆਂ ਤੇ ਭਾਈ ਸਾਹਿਬ ਭਾਈ ਸੰਤੋਖ ਜੀ ਕਹਿੰਦੇ ਹਨ:-

*'ਚਰਨੁ ਕਮਲੁ ਪਰਸਿ ਹਿਤ ਧਰ ਬਹੀ ਬਿਲੋਚਨ ਤੇ ਜਲ ਧਾਰਾ।'*

ਕਮਲਾ ਦੇ ਨੇਤਰਾਂ ਵਿਚੋਂ ਪਾਣੀ ਦੀ ਧਾਰ ਵਹਿ ਪਈ, ਕਮਲਾ ਦੇ ਨੇਤਰ ਡੱਬ-ਡੱਬਾ ਕੇ ਰੋਏ, ਮੈਂ ਇਕ ਗੁਰਮੁਖ ਪਿਆਰੇ ਦਾ ਬਚਨ ਪੜ੍ਹਿਆ ਹੈ, ਉਹ ਕਹਿੰਦਾ:-

*'ਕੋਈ ਕਹਿ ਦੋ ਅਬਰੇ ਬਾਰੰਗ ਸੇ।'*



ਸਾਉਣ-ਭਾਦਰੋਂ ਦੀ ਘਟਾ ਨੂੰ ਜਾ ਕੇ ਕੋਈ ਕਹਿ ਦਿਉ, ਆਖ ਦਿਉ, ਅਗਰ ਬਰਸਨਾ ਹੈ ਤੋ ਯੂੰ ਬਰਸੇ। ਐ ਸਾਉਣ-ਭਾਦਰੋਂ ਦੀ ਘਟਾ ਅਗਰ ਤੂੰ ਵਰ੍ਹਨਾ ਹੈ ਤਾਂ ਇਸ ਤਰ੍ਹਾਂ ਵਰ੍ਹੀਂ, ਕੋਈ ਕਹਿ ਦਿਉ ਆਪਣੇ ਬਾਰੰਗ ਸੇ, ਸਾਉਣ-ਭਾਦਰੋਂ ਦੀ ਘਟਾ ਨੂੰ ਜਾ ਕੇ ਕੋਈ ਕਹਿ ਦਿਉ, ਆਖ ਦਿਉ, ਅਗਰ ਬਰਸਨਾ ਹੈ ਤੋ ਯੂੰ ਬਰਸੇ, ਜੈਸੇ ਕੋਈ ਪਤੀ ਨਾਲੋਂ ਵਿਛੜੀ ਹੋਈ, ਕੋਈ ਭੈਣ ਵੀਰ ਨਾਲੋਂ ਵਿਛੜੀ ਹੋਈ, ਕੋਈ ਮਾਂ ਪੁੱਤਰ ਨਾਲੋਂ ਵਿਛੜੀ ਹੋਈ, ਜਿਵੇਂ ਦੁੱਖਾਂ ਨਾਲ ਵੈਣ ਪਾ ਕੇ ਰੋਂਦੀ ਹੈ, ਉਸ ਦੇ ਅੱਥਰੂਆਂ ਦਾ ਸਿਲਸਿਲਾ ਨਹੀਂ ਮੁੱਕਦਾ। ਐ ਸਾਉਣ-ਭਾਦਰੋਂ ਦੀ ਘਟਾ, ਜੇ ਵਰ੍ਹਨਾ ਹੀ ਹੈ ਤਾਂ ਬਿਰਹਨੀ ਦੇ ਨੇਤਰਾਂ ਵਾਗੂੰ ਵਰ੍ਹੀਂ। ਕਮਲਾ ਦੀਆਂ ਅੱਖਾਂ ਵਿਚੋਂ ਪਾਣੀ ਦੀ ਧਾਰ ਵਹਿ ਤੁਰੀ ਤੇ ਰੋਂਦੀ-ਰੋਂਦੀ ਕਮਲਾ ਨੇ ਧੀਰਜ ਕੀਤਾ, ਹੌਂਸਲਾ ਕੀਤਾ ਤੇ ਆਪਣੀ ਜ਼ਬਾਨੋਂ ਬਚਨ ਬੋਲਿਆ:-

*'ਧਾਰਾ ਧੀਰਜ ਬਾਂਧਿਓ ਉਚਾਰਾ, ਸਭ ਜਾਨਤ ਮੌਮ ਚਿਤ ਕੇ,*
*ਜੇਤੀ ਕਹਾ ਕਹੋ ਮੈਂ ਤੁਮਰੇ ਸੇ।'*

ਹਰਿਗੋਬਿੰਦ ਜੀ ! ਤੁਸੀਂ ਮੇਰੇ ਅੰਦਰ ਦਾ ਹਾਲ ਜਾਣਦੇ ਹੋ, ਮੇਰੇ ਅੰਦਰ ਦੀਆਂ ਲਹਿਰਾਂ ਤੇ ਤਰੰਗਾਂ ਨੂੰ ਜਾਣਦੇ ਹੋ, ਮੇਰੇ ਮਨ ਦੇ ਵਲਵਲਿਆਂ ਨੂੰ ਜਾਣਦੇ ਹੋ। ਮੈਂ ਤੁਹਾਨੂੰ ਕੀ ਬੋਲ ਕੇ ਦੱਸਾਂ ? ਕੋਈ ਅਲਫਾਜ਼ ਹੋਵੇ ਤਾਂ ਮੈਂ ਬੋਲ ਕੇ ਵੀ ਦੱਸਾਂ। ਹੇ ਸਰਬੱਤ ਸੁਆਮੀ ! ਤੁਹਾਨੂੰ ਮੇਰੇ ਅੰਦਰ ਦਾ ਸਭ ਕੁਝ ਪਤਾ ਹੈ:-

*'ਸਭ ਜਾਨਤ ਮੰਮ ਚਿਤ ਕੇ ਜੇਤੀ ਕਹਾ ਕਹੋ ਮੈ ਤੁਮਰੇ ਸੇ,*
*ਕੌਣ ਪ੍ਰਭੂ ਤੁਝ ਬਿਨੁ ਹੈ ਮੇਰਾ।'*

ਅੰਤ ਵੇਲੇ ਕਮਲਾ ਨੇ ਇਹ ਗੱਲ ਆਖੀ ਸੀ, ਹਰਿਗੋਬਿੰਦ ਸਾਹਿਬ! ਘੁੱਗ ਵੱਸਦੇ ਸੰਸਾਰ ਵਿਚ, ਰੰਗ ਤਮਾਸ਼ਿਆਂ ਨਾਲ ਭਰੇ ਹੋਏ ਸੰਸਾਰ ਵਿਚ ਭੰਗੜੇ-ਛੰਗੜੇ ਪਾਉਣ ਵਾਲੇ ਸੰਸਾਰ ਵਿਚ, ਹੇ ਹਰਿਗੋਬਿੰਦ! ਇਸ ਨਿਮਾਣੀ ਕਮਲਾ ਦਾ ਤੇਰੇ ਬਿਨਾਂ ਕੋਈ ਨਹੀਂ।

*'ਕਉਣ ਪ੍ਰਭੂ ਤੁਝ ਬਿਨ ਹੈ ਮੇਰਾ।'*

ਹਰਿਗੋਬਿੰਦ ਜੀ! ਜੇ ਮੇਰੀ ਕੋਈ ਅੰਮਾਂ ਜਾਂ ਭੈਣ ਹੋਵੇ, ਉਹਦੇ ਗਲ ਨੂੰ ਚੰਬੜ ਜਾਵਾਂ, ਨੀ ਮੇਰੀਏ ਭੈਣੇ! ਤੇਰੀ ਭੈਣ ਕਮਲਾ ਨੂੰ ਦੁੱਖਾਂ ਨੇ ਘੇਰ ਲਿਆ, ਨੀ ਅੰਮਾਂ ਜਾਈਏ, ਇਹਦੀ ਕੋਈ ਸਹਾਇਤਾ ਕਰ, ਹੇ ਪ੍ਰਭੂ! ਕੋਈ ਹੋਵੇ ਤੇ ਆਖਾਂ ਨਾ, ਕੋਈ ਅੰਮਾਂ ਜਾਇਆ ਵੀਰ ਹੋਵੇ, ਆਪਣੇ ਅੰਦਰ ਦਾ ਸਾਰਾ ਹਾਲ ਕਲੇਜਾ ਪਾੜ ਕੇ ਮੈਂ ਦੱਸ ਦਿਆਂ, ਤੇਰਾ ਮੇਰਾ ਦੁੱਧ ਦਾ ਸਾਕ ਹੈ ਵੀਰਾ, ਮੈਂ ਤੇ ਤੂੰ ਇਕ ਮਾਂ ਦੀ ਗੋਦ ਵਿਚ ਬਚਪਨ ਗੁਜ਼ਾਰਿਆ ਵੀਰਾ, ਵੇ ਵੀਰਾ! ਤੇਰੀ ਭੈਣ ਦੇ ਉਤੇ ਦੁੱਖ ਆ ਪਏ, ਦੁੱਖਾਂ ਦੀਆਂ ਘਟਾਂ ਆ ਗਈਆਂ, ਮੁਸੀਬਤਾਂ ਦੇ ਬੱਦਲ ਗਰਜ ਪਏ, ਵੇ ਵੀਰਾ! ਮੇਰੀ ਕੋਈ ਸਹਾਇਤਾ ਕਰ। ਪਰ ਕੋਈ ਹੋਵੇ ਤੇ ਆਖਾਂ ਨਾ, ਕਿਸ ਨੂੰ ਆਖਾਂ ? ਹਰਿਗੋਬਿੰਦ ਸਾਹਿਬ! ਮੇਰੇ ਤੇ ਕੁਦਰਤ ਰੀਝ ਪਈ, ਮੈਨੂੰ ਬ੍ਰਾਹਮਣਾਂ ਦੇ ਘਰ ਜਨਮ ਦੇ ਦਿੱਤਾ, ਮੈਨੂੰ ਰੰਗ ਰੂਪ ਚੰਗਾ ਦੇ ਦਿੱਤਾ, ਗਲੀ ਵਿਚ ਖੇਡਦੀ ਪਈ ਸਾਂ, ਮੁਗਲਾਂ ਦੇ ਸਿਪਾਹੀ ਆਏ, ਉਹਨਾਂ ਨੇ ਫੜਿਆ ਤੇ ਮਸੀਤ ਦੇ ਮੌਲਾਨੇ ਦੇ ਹਵਾਲੇ ਕਰ ਦਿੱਤਾ। ਮੌਲਾਨਾ! ਇਹ ਕਾਫਰਾਂ ਦੀ ਕੁੜੀ ਹੈ, ਬੜੀ ਸੁੰਦਰ ਹੈ, ਪਾਲਣਾ-ਪੋਸ਼ਣਾ ਕਰ, ਜਵਾਨ ਹੋਵੇਗੀ ਤੇ ਇਸ ਦੇ ਨਾਲ ਵਿਆਹ ਕਰਵਾ ਲਈਂ। ਹਰਿਗੋਬਿੰਦ ਜੀ! ਜਦੋਂ ਮੈਨੂੰ ਪਾਪ ਅਤੇ ਪੁੰਨ ਦੀ ਸਮਝ ਪਈ, ਨੇਕੀ ਅਤੇ ਬਦੀ ਦੀ ਸਮਝ ਪਈ, ਪਾਪ-ਪੁੰਨ, ਝੂਠ ਅਤੇ ਸੱਚ ਨੂੰ ਜਦੋਂ ਮੈਂ ਸਮਝਣ ਜੋਗੀ ਹੋਈ ਤਾਂ ਮੈਨੂੰ ਪਤਾ ਲੱਗਾ ਮੇਰਾ ਇਸਤਰੀ ਧਰਮ ਖਤਰੇ ਵਿਚ ਹੈ, ਮੇਰਾ ਇਸਤਰੀ ਧਰਮ ਕਿਸੇ ਨਾ ਕਿਸੇ ਦਿਨ ਲੁੱਟਿਆ ਜਾਏਗਾ, ਮੇਰਾ ਜੱਤ-ਸੱਤ ਬਰਬਾਦ ਕਰ ਦਿੱਤਾ ਜਾਏਗਾ, ਮੈਂ ਸਮਾਜ ਦੇ ਮੱਥੇ ਦਾ ਕਲੰਕ ਬਣ ਜਾਵਾਂਗੀ। ਹੇ ਹਰਿਗੋਬਿੰਦ ਸਾਹਿਬ! ਪਤਾ ਲੱਗਣ ਤੇ ਮੈਂ ਮਰਹੱਟਿਆਂ ਨੂੰ ਬੁਲਾ ਲਿਆ, ਮੈਂ ਰਾਜਪੂਤਾਂ ਨੂੰ ਬੁਲਾ ਲਿਆ, ਮੈਂ ਗੋਰਖਿਆਂ ਨੂੰ ਬੁਲਾ ਲਿਆ, ਮੇਰੀ ਸਹਾਇਤਾ ਵਾਸਤੇ ਕੋਈ ਨਾ ਬਹੁੜਿਆ। ਹਰਿਗੋਬਿੰਦ ਜੀ ਮੈਂ ਦੇਵਤੀਆਂ ਮਨਾਈਆਂ, ਦੇਵਤੇ ਮਨਾਏ, ਮੈਂ ਪੀਰ ਫਕੀਰ ਮਨਾਏ, ਮੈਂ ਅਵਤਾਰਾਂ ਦੀਆਂ ਮੜ੍ਹੀਆਂ ਪੂਜੀਆਂ, ਮੇਰੀ ਸਹਾਇਤਾ ਵਾਸਤੇ ਕੋਈ ਨਾ ਬਹੁੜਿਆ। ਨਿਰਾਸ਼ੀ ਹੋ ਗਈ, ਫਿਰ ਮੈਂ ਆਪਣੀ ਦਾਸੀ ਦੇ ਹੱਥ ਤੁਹਾਡੇ ਵੱਲ ਇਕ ਰੁੱਕਾ ਲਿਖਿਆ, ਤੁਸੀਂ ਆਪਣੇ ਜਾਨਦਾਰ ਸਿਪਾਹੀ ਲੈ ਕੇ ਆ ਗਏ, ਮੇਰੀ ਨਿਮਾਣੀ ਦਾ ਧਰਮ ਬਚਾਅ ਲਿਆ। ਮੈਂ ਗਰੀਬਣੀ ਨੂੰ ਆਪਣੇ ਚਰਨੀਂ ਲਾ ਲਿਆ, ਸਾਹਿਬ ਹੁਣ ਮੇਰਾ ਅੰਤ ਵੇਲਾ:-

*"ਅਬ ਮੈਂ ਨਿਕਟ ਨਿਹਾਰੋ ਮਰਨਾ।*
*ਦੀਨ ਦਰਦ ਕੀਨਸ ਬਿਉਹਰਨਾ।"*

ਮਹਾਰਾਜ! ਇਹ ਮੇਰਾ ਅੰਤ ਵੇਲਾ ਨੇੜੇ ਆ ਗਿਆ, ਪ੍ਰਾਣ ਮੈਂ ਛੱਡਣ ਵਾਲੀ ਹਾਂ, ਜਹਾਨ ਵਿਚੋਂ ਮੈਂ ਕੂਚ ਕਰਨ ਵਾਲੀ ਹਾਂ। ਮੈਂ ਇਕ ਮੁਸਲਮਾਨ ਨੂੰ ਪੜ੍ਹਿਆ ਹੈ। ਕਹਿੰਦਾ:-

*"ਜਿਧਰ ਦੇਖਤੇ ਹੈਂ, ਜਹਾਂ ਦੇਖਤੇ ਹੈਂ, ਅਦਬ ਕੀ ਤਰ੍ਹਾ ਸਬ ਰਵਾਂ ਦੇਖਤੇ ਹੈਂ।*
*ਕੋਈ ਸੁਬਹੇ ਜਾਤਾ, ਕੋਈ ਸ਼ਾਮ ਕੋ, ਦੁਪਹਿਰ ਕਿਸੀ ਕਾ ਚਲਾਂ ਦੇਖਤੇ ਹੈਂ।*
*ਜਵਾਂ ਪੀਰੋਂ ਬਰਾਇ ਹਰਿ ਵਕਤ ਹੀ, ਚਲਾ ਚਲ ਕਾ ਸ਼ੋਰੋ ਫਗਾਨ ਦੇਖਤੇ ਹੈਂ।*
*ਜੋ ਆਇਆ ਯਹਾਂ ਪਰ ਵੋ ਰਹਿਣੇ ਨਾ ਪਾਇਆ,*
*ਸਭੀ ਕੂਚ ਕਰਕੇ ਮੀਆਂ ਦੇਖਤੇ ਹੈਂ।"*

ਜਹਾਨ ਛੱਡਣ ਵਾਲੇ ਹਾਂ, ਮੌਸਮੇ-ਬਹਾਰ ਚਲਾ ਗਿਆ, ਪਤਝੜ ਆ ਗਿਆ:-

*'ਚਰਨ ਸੀਸ ਕਰ ਕਾਂਪਨ ਲਾਗੈ,*
*ਨੈਣੀ ਨੀਰ ਅਸਾਰ ਬਹੈ।'*
*ਜਿਹੜਾ ਬਚਨ ਸੁਧ ਨਹੀਂ ਨਿਕਸੈ ਅਬਰੈ ਧਰਮੁ ਕੀ ਆਸ ਕਰੇ।*

ਆ ਗਿਆ ਪਤਝੜ ਦਾ ਵੇਲਾ, ਚਲੀ ਗਈ ਫੁੱਲਾਂ ਵਾਲੀ ਬਹਾਰ, ਚਲੀ ਗਈ ਜਵਾਨੀ, ਚਲਾ ਗਿਆ ਠਾਠਾਂ ਮਾਰਦਾ ਜੋਬਨ, ਹਰਿਗੋਬਿੰਦ ਜੀ:-

*"ਅਬਿ ਮੈਂ ਨਿਕਟ ਨਿਹਾਰੋ ਮਰਨਾ।*
*ਦੀਨ ਦਰਸ ਤੀਨੋ ਬਿਉਹਰਨਾ।"*

ਅੰਤ ਵੇਲੇ ਦਰਸ਼ਨ ਦੇ ਕੇ ਤੁਸੀਂ ਮੇਰਾ ਵਿਛੋੜਾ ਮਿਲਾਪ ਵਿਚ ਬਦਲ ਦਿੱਤਾ ਹੈ, ਮਹਾਰਾਜ! ਮੈਂ ਇਕ ਬਿਨੈ ਕਰਦੀ ਹਾਂ, ਮੇਰਾ ਅੰਤ ਤੁਹਾਡੀ ਯਾਦ ਵਿਚ, ਮੇਰਾ ਅੰਤ ਤੁਹਾਡੇ ਹੱਥਾਂ ਦੇ ਸਾਹੇ ਵਿਚ ਹੋਵੇ। ਅੰਤ ਵੇਲੇ ਮੈਨੂੰ ਤੁਹਾਡੀ ਪਾਵਨ ਮੂਰਤੀ ਦੇ ਦਰਸ਼ਨ ਹੋਣ। ਜੇ ਆ ਗਏ ਹੋ ਤਾਂ ਮੈਨੂੰ ਜੰਮਣ ਮਰਨ ਦੇ ਗੇੜ ਵਿਚੋਂ ਕੱਢ ਲਵੋ, ਕਾਲ-ਚੱਕਰ ਖਤਮ ਕਰ ਦਿਉ। ਮਹਾਰਾਜ ਆਪਣੇ ਚਰਨਾਂ ਦੇ ਸਦਕਾ ਲਾਜ ਰੱਖ ਲਉ। ਤੁਹਾਡੇ ਇਤਿਹਾਸ ਦਾ ਬੜਾ ਛੁਪਿਆ ਹੋਇਆ ਨੁਸਖਾ ਹੈ ਦਵਾਈ ਦਾ, ਜਿਸ ਨੂੰ ਕਦੇ ਚੁੱਭੀ ਮਾਰ ਕੇ ਅਸੀਂ ਨਹੀਂ ਦੇਖਿਆ। ਉਹਦੇ ਅੱਖਰ ਨੇ:-

*'ਸੁੰਨ ਬੋਲੈ ਸੋਢੀ ਕੁਲਟਿਕਾ'*

ਕਮਲਾ ਦੇ ਤਰਲੇ-ਮਿੰਨਤਾ ਸੁਣ ਕੇ ਸ਼੍ਰੋਮਣੀ ਟਿੱਕਾ ਹਰਿਗੋਬਿੰਦ ਸਾਹਿਬ ਬੋਲਿਆ:-

*'ਸੁਣਿ ਬੋਲੈ ਸੋਢੀ ਕੁਲਟਿਕਾ,*
*ਬਚਨ ਉਚਾਰਿਉ ਅਤੀ ਸੁਨੀਕਾ।'*

ਬੜਾ ਸੁੰਦਰ ਬਚਨ ਆਪਣੀ ਪਾਵਨ ਰਚਨਾ ਵਿਚੋਂ ਉਚਾਰਨ ਕੀਤਾ, ਕਮਲਾ!

*'ਜਨਮ ਮਰਨ ਮੈਂ ਹੋਇ ਹੈ ਤੇਰਾ।*
*ਗੁਰ ਚਰਨਨ ਮੈਂ ਸਦਾ ਬਸੇਰਾ।'*
*'ਇੰਨ ਬਿੱਦ ਕਉਲਾ ਕਿਰਪਾਲ, ਰਿੱਦ ਸਿੱਧ ਦੀਨੀ ਚਾਰ ਪਦਾਰਥ।'*

ਰਿੱਧੀਆਂ, ਸਿੱਧੀਆਂ, ਨਿੱਧੀਆਂ ਦੇ ਕੇ ਨਿਹਾਲ-ਨਿਹਾਲ ਕਰਕੇ ਕਮਲਾ ਨੂੰ ਮਾਤ-ਲੋਕ ਵਿਚੋਂ ਪਰਲੋਕ ਨੂੰ ਭੇਜਿਆ ਤੇ ਮੇਰੇ ਸਾਹਿਬ ਸੱਚਾ ਪਾਤਸ਼ਾਹ ਕਹਿੰਦੇ ਨੇ:-

*"ਪੰਚ ਦੂਤ ਮਿਲਿ ਪਿਰਹੁ ਵਿਛੋੜੀ॥*
*ਭ੍ਰਮਿ ਭ੍ਰਮਿ ਰੋਵੈ ਹਾਥ ਪਿਛੋੜੀ॥"*

ਪੰਜਾਂ ਦੁਸ਼ਮਣਾਂ ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਨੇ ਪਿਆਰੇ ਪ੍ਰੀਤਮ ਨਾਲੋਂ ਵਿਛੋੜ ਦਿੱਤਾ ਹੈ। ਹੁਣ ਹੱਥਾਂ ਨਾਲ ਦੁਹੱਥੜਾਂ ਮਾਰ-ਮਾਰ ਕੇ, ਪਿੱਟ-ਪਿੱਟ ਕੇ ਰੋਂਦੀ ਹਾਂ, ਕੋਈ ਚਾਰਾ ਨਹੀਂ ਚਲਦਾ, ਕੋਈ ਪੇਸ਼ ਨਹੀਂ ਜਾਂਦੀ:-

*'ਜਨੁ ਨਾਨਕੁ ਕਉ ਹਰਿ ਦਰਸੁ ਦਿਖਾਇਆ॥*
*ਆਤਮੁ ਚੀਨ੍ਹਿ ਪਰਮ ਸੁਖੁ ਪਾਇਆ॥'*

ਧੰਨ ਵਾਹਿਗੁਰੂ! ਜਿਸ ਨੇ ਆਪਣੇ ਦਰਸ਼ਨ ਅੰਤ ਵੇਲੇ ਦਿੱਤੇ, ਆਤਮਾ ਦੀ ਲੱਖਤਾ ਹੋ ਗਈ, ਪਰਮ ਸੁੱਖ ਦੀ ਪ੍ਰਾਪਤੀ ਹੋ ਗਈ, ਲੋਕ ਸੁਖੀਏ ਹੋ ਗਏ, ਪ੍ਰਲੋਕ ਸੁਹੇਲੇ ਹੋ ਗਏ।



*"ਮਨ ਆਸ ਘਨੇਰੀ ਦਰਸਨ ਕੀ ਮਨ ਆਸ ਘਨੇਰੀ।"*

..........................................................

*"ਨਾਨਕ ਦੁਨੀਆ ਕੈਸੀ ਹੋਈ॥ ਸਾਲਕੁ ਮਿਤੁ ਨ ਰਹਿਓ ਕੋਈ॥"*

ਤਰਨ ਤਾਰਨ ਸਮਰੱਥ ਗੁਰੂ ਕੀ ਸੰਗਤ ਭਾਈ ਗੁਰਦਾਸ ਦੀ ਚੌਬੀਸਵੀਂ ਵਾਰ ਵਿਚ ਇਕ ਬਚਨ ਆਉਂਦਾ ਹੈ:-

*"ਧਰਮ ਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।"*

ਸੱਚਖੰਡ ਵਿਚ ਬੈਠੇ ਹੋਏ ਮਹਾਂਪੁਰਸ਼ੋ! ਇਕ ਗੱਲ ਖਾਸ ਤੌਰ ਤੇ ਮੈਂ ਆਪਣੀਆਂ ਬੱਚੀਆਂ ਨਾਲ ਕਰਨਾ ਭਈ ਜੇ ਵਾਹਿਗੁਰੂ ਕਾਕਾ ਦੇ ਦਏ ਤੇ ਉਹ ਪੰਝੀਆਂ ਵਰ੍ਹਿਆਂ ਦਾ ਹੋ ਜਾਏ ਤੇ ਵਿਆਹ ਦਈਏ ਤੇ ਚਾਰ ਕੁ ਵਰ੍ਹੇ ਉਸ ਕਾਕੇ ਦੇ ਘਰ ਅੱਗੋ ਕੋਈ ਬੱਚਾ ਨਾ ਹੋਵੇ ਤਾਂ ਮਹਾਰਾਜ ਜੀ ਕਰ ਕਿਰਪਾ। ਤੇ ਮੈਂ ਹੁਣ ਵੇਖਦਾ ਹਾਂ ਕਿਰਪਾ ਭੱਜੀ ਫਿਰਦੀ ਹੈ, ਇਹ ਕਾਬੂ ਹੀ ਨਹੀਂ ਆਉਂਦੀ। ਪਰ ਅਰਦਾਸਾਂ ਕਰਕੇ ਲਈ ਹੋਈ ਕਿਰਪਾ ਜੇ ਚੂੰ-ਚਾਂ ਨਾ ਹੋਵੇ ਤਾਂ ਕਥਾ ਵਿਚ ਰਸ ਹੀ ਨਹੀਂ ਆਉਂਦਾ। ਮੈਂ ਜਦੋਂ ਡੇਰੇ ਵਿਚ ਪੜ੍ਹਦਾ ਸਾਂ ਉਹ ਜਿਹੜੇ ਸਿਆਲਕੋਟੀਏ ਸੀ ਉਹ ਖੂਹ ਤੇ ਬੜੀ ਫਸਲ ਲਿਆਂਦੇ ਤੇ ਬੀਜਦੇ ਸੀ ਤੇ ਮੇਰਾ ਤਜਰਬਾ ਦੱਸਦਾ ਹੈ ਕਿ ਜੇ ਆੜ ਵਿਚ ਇਕ ਕੱਖ ਅਟਕ ਜਾਏ ਨਾ ਤੇ ਸਾਰੇ ਦਿਨ ਵਿਚ ਇਕ ਕਿਆਰਾ ਭਰਨ ਦਾ ਫਰਕ ਪੈ ਜਾਂਦਾ ਹੈ। ਉਹ ਕੱਖ ਇਤਨਾ ਭਾਰੀ ਹੈ ਤੇ ਮੈਨੂੰ ਇਤਨੇ ਜਿਹੇ ਕੱਖ ਨੇ ਵੀ ਰੋਕ ਲੈਣਾ ਹੈ। ਪੁੱਤਰਾਂ ਵਾਲਾ ਹਾਂ, ਪੋਤਰਿਆਂ ਵਾਲਾ ਹਾਂ।

ਦੋਹਤਰਿਆਂ ਵਾਲਾ ਹਾਂ, ਪਰ ਏਡਾ ਨਲਾਇਕ ਹਾਂ। ਮੈਂ ਆਪਣੇ ਘਰ ਵਿਚ ਵੀ ਆਪਣੇ ਘਰ ਨਹੀਂ ਰਹਿੰਦਾ, ਬਾਹਰ ਇਕ ਕੁਟੀਆ ਬਣਾਈ ਹੋਈ ਹੈ, ਉਥੇ ਰੋਟੀ ਆ ਜਾਂਦੀ ਹੈ ਤੇ ਖਾ ਕੇ ਉਥੇ ਹੀ ਲੰਮੇ ਪੈ ਜਾਂਦਾ ਹਾਂ। ਮੈਂ ਆਪਣੀਆਂ ਧੀਆਂ ਨੂੰ ਬਿਨੈ ਕਰਾਂਗਾ ਕਿ ਭਈ ਮੈਨੂੰ ਰਾਹ ਦਿਉ ਥੋੜਾ ਜਿਹਾ। ਜਦੋਂ ਪਹਿਲਾਂ-ਪਹਿਲਾਂ ਮਿਸਟਰ ਫੋਰਡ ਨੇ ਗੱਡੀ ਬਣਾਈ ਹੈ ਨਾ ਤੇ ਆਖਦੇ ਨੇ ਚੰਗਾ ਤਗੜਾ ਆਦਮੀ ਸੀ ਤੇ ਪਿਛੋਂ ਗੱਡੀ ਨੂੰ ਫੜ ਲੈਂਦਾ ਸੀ ਤੇ ਚੱਲਣ ਨਾ ਦੇਵੇ। ਉਹ ਵੇਖਿਆ ਕਿ ਗੱਲ ਕੀ ਹੈ ? ਉਤਰ ਕੇ ਵੇਖਿਆ ਕਿ ਪਿਛੇ ਇਕ ਆਦਮੀ ਨੇ ਖਿਚਿਆ ਹੋਇਆ ਹੈ ਫੜ ਕੇ ਤੇ ਉਹ ਡਰਾਈਵਰ ਕਹਿਣ ਲੱਗਾ, ਠਹਿਰ ਜਾ ਜ਼ਰਾ ਇਸ ਮੋਛੇ ਨੂੰ ਫੜ ਲੈਣ ਦੇ। ਉਹ ਸ਼ੁਰੂ ਵੀ ਨਾ ਮੇਰਾ ਬੌਪੁਰ ਫੜ ਲਵੇ ਕਿ ਮੈਂ ਤੁਰ ਹੀ ਨਾ ਸਕਾਂ। ਮੈਨੂੰ ਮਹਾਂਪੁਰਸ਼ਾਂ ਨੇ ਪੁੱਛਿਆ ਜੇ ਬਚਨ ਆਇਆ ਸੰਤ ਹੋ ! ਬੜੀ ਘੱਟ ਵਾਰਾਂ ਐਸਾ ਪਾਠ ਆਵੇਗਾ ਜਿਥੇ ਸੰਤ ਹੋ ਦੇ ਅੱਗੇ ਹ ਨੂੰ ਔਂਕੜ ਨਾ ਹੋਵੇ, ਸੰਤੋ, ਐਸਾ ਪਾਠ ਘੱਟ ਆਵੇਗਾ।

*"ਸੰਤਹੁ ਹਰਿ ਹਰਿ ਹਰਿ ਅਰਾਧਹੁ ॥*
*ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥"*

ਮੈਨੂੰ ਕਹਿਣ ਲੱਗੇ, 'ਹਰਿ ਕੇ' ਅਰਥ ਜਾਣਦਾ ਹੈਂ ? ਮੈਂ ਕਿਹਾ, ਜੀ ਸਿੱਖਣ ਆਇਆ ਹਾਂ। ਕਹਿਣ ਲੱਗੇ, ਧਿਆਨ ਨਾਲ ਸੁਣੀਂ ! ਕਿਤੇ ਹਰਿ ਬੋਲਿਆ ਤੇ ਦੂਜੀ ਥਾਂ ਕਿਸੇ ਨੇ ਹਰਿ ਦਾ ਬੋਲਿਆ ਹੋਇਆ ਹਰਿ ਨੇ ਸੁਣ ਲਿਆ। ਉਹ ਜਿਹੜਾ ਸੁਣਨ ਵਾਲਾ ਹਰਿ ਸੀ, ਨਾ ਉਹ ਦੌੜ ਕੇ ਬੋਲਣ ਵਾਲੇ ਹਰਿ ਦੇ ਕੋਲ ਗਿਆ ਤੇ ਬੋਲਣ ਵਾਲੇ ਹਰਿ ਨੇ ਵੇਖਿਆ ਕਿ ਮੇਰੇ ਵੱਲ ਹਰਿ ਦੌੜਿਆ ਆ ਰਿਹਾ ਹੈ ਤੇ ਹਰਿ ਤੂੰ ਹਰਿ ਨੂੰ ਮਿਲ ਗਇਓ। ਉਹ ਬੋਲਣ ਵਾਲਾ ਹਰਿ ਜਿਹੜਾ ਸੀ ਉਹ ਹਰਿ ਵਿਚ ਲੁਕ ਗਿਆ ਤੇ ਹਰਿ ਉਠ ਚਲਿਓਂ ਨਿਰਾਸ। ਜਿਹੜਾ ਹਰਿ ਉਸ ਦੇ ਵਲ ਦੌੜ ਕੇ ਆਇਆ ਸੀ ਉਹ ਨਿਰਾਸ਼ਾ ਹੀ ਮੁੜ ਗਿਆ ਤੇ ਬਣ ਗਈ ਨਾ ਇਕ ਬੁਝਾਰਤ ਤੇ ਮੈਨੂੰ ਕਹਿਣ ਲੱਗੇ, ਬੇਟਾ ! ਹਰਿ ਬੋਲੇ ਹਰਿ ਦਾ ਮਤਲਬ ਡੱਡੂ, ਕਿਥੇ ਡੱਡੂ ਬੋਲਿਆ, ਹਰਿ ਨੇ ਸੁਣਿਆ, ਹਰਿ ਦਾ ਮਤਲਬ ਸੱਪ ਵੀ ਹੈ, ਡੱਡੂ ਦਾ ਬੋਲਣਾ ਸੱਪ ਨੇ ਸੁਣ ਲਿਆ ਤੇ ਸੁਣਦਿਆਂ-ਸਾਰ ਹਰਿ ਗਇਓ ਹਰਿ ਕੇ ਪਾਸ, ਉਹ ਸੱਪ ਦੌੜ ਕੇ ਡੱਡੂ ਦੇ ਕੋਲ ਗਿਆ ਕਿ ਇਹ ਮੇਰੀ ਖੁਰਾਕ ਹੈ ਤੇ ਮੈਂ ਇਸ ਨੂੰ ਖਾ ਲਵਾਂ। ਜਿਸ ਵੇਲੇ ਡੱਡੂ ਨੇ ਵੇਖਿਆ ਕਿ ਹਰਿ ਮੇਰੇ ਵੱਲ ਦੌੜਿਆ ਆ ਰਿਹਾ ਹੈ। ਹਰਿ ! ਤੂੰ ਹਰਿ ਮੇਂ ਮਿਲ ਗਇਓ। ਹਰਿ ਦਾ ਮਤਲਬ ਪਾਣੀ। ਡੱਡੂ ਨੇ ਛਾਲ ਮਾਰੀ ਤੇ ਉਹ ਪਾਣੀ ਵਿਚ ਲੁੱਕ ਗਿਆ ਤੇ ਸੱਪ ਵਿਚਾਰਾ ਨਿਰਾਸ਼ਾ ਵਿਚ ਮੁੜ ਗਿਆ। ਤਿੰਨ ਅਰਥ ਹੋ ਗਏ ਨਾ, ਹਰਿ ਦਾ ਮਤਲਬ ਡੱਡੂ, ਸੱਪ, ਪਾਣੀ ਤੇ ਹਰਿ ਦਾ ਮਤਲਬ ਚੰਦਰਮਾ ਵੀ, ਹਰਿ ਦਾ ਮਤਲਬ ਸੂਰਜ ਵੀ, ਹਰਿ ਦਾ ਮਤਲਬ ਬ੍ਰਹਮਾ ਵੀ, ਹਰਿ ਦਾ ਮਤਲਬ ਸ਼ਿਵਜੀ ਵੀ, ਹਰਿ ਦਾ ਮਤਲਬ ਵਿਸ਼ਨੂੰ, ਹਰਿ ਦਾ ਮਤਲਬ ਖੱਚਰ ਵੀ, ਹਰਿ ਦਾ ਮਤਲਬ ਗੱਧਾ, ਹਰਿ

ਦਾ ਮਤਲਬ ਕਾਨ ਵੀ ਹੈ, ਹਰਿ ਦਾ ਮਤਲਬ ਹਰਨ ਵੀ ਹੈ, ਹਰਿ ਦਾ ਮਤਲਬ ਹਾਥੀ ਵੀ ਹੈ, ਹਰਿ ਦਾ ਮਤਲਬ ਸ਼ੇਰ ਵੀ ਹੈ, ਹਰਿ ਦਾ ਮਤਲਬ ਤਲਵਾਰ ਵੀ ਹੈ, ਹਰਿ ਦਾ ਮਤਲਬ ਚੋਰੀ ਕਰਨਾ ਵੀ ਹੈ, ਹਰਿ ਦਾ ਮਤਲਬ ਹਰ ਜਗ੍ਹਾ ਮੌਜੂਦ ਹੋਣਾ ਵੀ ਹੈ, ਗੁਰੂ ਗ੍ਰੰਥ ਸਾਹਿਬ ਜੀ ਦੇ ਕੋਸ਼ ਵਿਚ ਭਾਈ ਸਾਹਿਬ ਭਾਈ ਕਾਹਨ ਸਿੰਘ ਨਾਭਾ ਪੜਤਾਲ ਦੇ ਕਾਰਨ ਕਹਿੰਦੇ ਨੇ ਹਰਿ ਦੇ ੯੬ ਅਰਥ ਨੇ। ਉਹਨਾਂ ਵਿਚੋਂ ਇਕ ਅਰਥ ਇਹ ਵੀ ਹੈ:

*'ਹਰਿ ਸਮਾਨ ਨਹੀਂ ਰਾਜਾ ਕੋਈ ਹਰਿ ਸਮਾਨ ਨਹੀਂ ਰਾਜਾ।'*

ਇਥੇ ਹਰਿ ਕਾ ਮਤਲਬ ਹੈ ਸਤਿਨਾਮ-ਵਾਹਿਗੁਰੂ। ਵਾਹਿਗੁਰੂ ਵਰਗਾ ਰਾਜਾ ਕੋਈ ਨਹੀਂ, ਇਹ ਭੂਪਤ। ਜਿਹੜੇ ਰਾਜੇ ਅਸੀਂ ਵੇਖਦੇ ਹਾਂ ਨਾ ਇਹ ਭੂਪਤ ਹਨ:-

*"ਜਿਨੀ ਐਸਾ ਹਰਿ ਨਾਮੁ ਨ ਚੇਤਿਓ*
*ਸੇ ਕਾਹੇ ਜਗਿ ਆਏ ਰਾਮ ਰਾਜੇ॥*
*ਇਹੁ ਮਾਣਸ ਜਨਮੁ ਦੁਲੰਭੁ ਹੈ*
*ਨਾਮ ਬਿਨਾ ਬਿਰਥਾ ਸਭੁ ਜਾਏ॥........*
*ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥ ੨॥*

ਇਹ ਵਾਕ ਗੁਰੂ ਰਾਮਦਾਸ ਜੀ ਦੀ ਪਾਵਨ ਰਚਨਾ ਵਿਚੋਂ ਲਿਆ ਗਿਆ ਹੈ। ਵਾਕ ਦੇ ਅਖਰ ਕੁਝ ਕਰੜੇ ਨਹੀਂ, ਭਾਸ਼ਾ ਕੋਈ ਓਪਰੀ ਨਹੀਂ, ਥੋੜ੍ਹੀ ਤੋਂ ਥੋੜ੍ਹੀ ਬੁੱਧੀ ਵਾਲਾ ਵੀ ਬੜੀ ਆਸਾਨੀ ਨਾਲ ਸਮਝ ਸਕਦਾ ਹੈ। ਜਿਨ੍ਹਾਂ ਨੇ ਇਸ ਦਾ ਹਰੀ ਨਾਮ ਨਹੀਂ ਚੇਤਿਆ, ਉਹ ਜਨਮ ਵਿਚ ਕਿਉਂ ਆਏ ? ਇਸ ਦਾ ਭਾਵ-ਅਰਥ ਹੈ ਉਹਨਾਂ ਨੂੰ ਜਗਤ ਵਿਚ ਆਉਣਾ ਹੀ ਨਹੀਂ ਚਾਹੀਦਾ। ਉਹਨਾਂ ਦੇ ਜੰਮਣ ਤੋਂ ਕੁਝ ਥੁੜਿਆ ਹੀ ਨਹੀਂ ਸੀ। ਕਈ ਬਚਨ ਐਸੇ ਸਤਿਗੁਰਾਂ ਨੇ ਕਹਿ ਦਿਤੇ ਨੇ ਜਿਸ ਵੇਲੇ ਉਹਨਾਂ ਦਾ ਅਰਥ ਵਿਚਾਰੀਐ ਕੰਬ ਜਾਈਦਾ ਹੈ, ਡੋਲ ਜਾਈਦਾ ਹੈ। ਸਾਹਿਬ ਕਹਿੰਦੇ ਨੇ:-

*'ਮਰ ਕੀ ਨਾ ਗਏ ਜਿਨੁ ਬਿਸਰਤ ਨਾਮ॥'*

ਜਿਨ੍ਹਾਂ ਨੇ ਨਾਮ ਵਿਸਾਰ ਦਿੱਤਾ ਹੈ, ਮਰ ਕਿਉਂ ਨਾ ਗਏ ? ਜ਼ਿੰਦਾ ਕਿਵੇਂ ਰਹਿ ਗਏ ਉਹ। ਨਾਮ ਤੋਂ ਬਿਨਾਂ ਜਿਹੜੀ ਜ਼ਿੰਦਗੀ ਖਾਲੀ ਹੈ ਉਹ ਕੰਮ ਹੀ ਕਿਸ ਦੇ। ਮੈਂ ਇਕ ਫਾਰਸੀਦਾਨ ਨੂੰ ਦੇਖਿਆ, ਇਸ ਦਾ ਟੀਕਾ ਕਰਦਿਆਂ ਕਹਿੰਦਾ ਹੈ:-

*'ਆਦਮੀ ਹਸਤੁ ਅਰਜ਼ ਬਲਿਹਾਰੇ ਬੰਦਗੀ।'*

ਆਦਮੀ ਦਾ ਪੈਦਾ ਹੋਣਾ ਹੀ ਇਸ ਵਾਸਤੇ ਸੀ ਕਿ ਉਹ ਬੰਦਗੀ ਕਰੇ। ਜਿਹੜੀ ਜ਼ਿੰਦਗੀ ਬੰਦਗੀ ਤੋਂ ਬਿਨਾਂ ਹੈ, ਸਿਰਫ ਖਾਣ-ਪੀਣ, ਪਹਿਨਣ ਤੱਕ ਹੀ ਮੌਜੂਦ ਹੈ, ਉਹ ਤੇ ਸ਼ਰਮਿੰਦਗੀ ਦਾ ਕਾਰਨ ਹੈ, ਲਾਹਨਤ ਦਾ ਕਾਰਨ ਹੈ, ਜਿਹੜੇ ਅਰਥ ਮੈਨੂੰ ਜਿਸ ਤਰ੍ਹਾਂ ਦੇ ਯਾਦ ਰਹੇ, ਮੈਂ ਅਰਜ਼ ਕਰ ਦਿੱਤੇ। ਲੇਕਿਨ ਇਸ ਦੀ ਤਹਿ ਵਿਚ ਫਿਰ ਵੀ ਬੜਾ ਇਕ

ਬਾਰੀਕ ਜਿਹਾ ਨੁਕਤਾ ਹੈ, ਉਹ ਇਹ ਹੈ ਕਿ ਜਦੋਂ ਅਸੀਂ ਬਾਰ-ਬਾਰ ਆਖਦੇ ਜਾਈਏ ਨਾ:-

ਜਿਨੀ ਐਸਾ ਹਰਿ ਨਾਮੁ, ਜਿਨੀ ਐਸਾ ਹਰਿ ਨਾਮੁ ਤਾਂ ਖਾਮ ਹੀ ਖਾਮ ਇਕ ਸਵਾਲ ਪੈਦਾ ਹੋ ਜਾਏਗਾ, ਕੈਸਾ ਹਰਿ ਨਾਮ ? ਆਪਣੇ ਆਪ ਹੀ ਇਕ ਸਵਾਲ ਪੈਦਾ ਹੋ ਜਾਏਗਾ ਕਿ ਕੈਸਾ ਹਰਿ ਨਾਮ ? ਉਸ ਕੈਸਾ ਹਰਿ ਨਾਮ ਦਾ ਜਵਾਬ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਨੇ ਇਨ੍ਹਾਂ ਅੱਖਰਾਂ ਨਾਲ ਦਿੱਤਾ ਹੈ:-

*'ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨ ਲੀਣਾ ।।'*

ਗੋ ਦਾ ਮਤਲਬ ਹੈ ਇੰਦਰੀਆਂ ਤੇ ਬਿੰਦ ਦਾ ਮਤਲਬ ਹੈ ਰੋਕਣਾ। ਵਾਹਿਗੁਰੂ ਸਾਡੀਆਂ ਇੰਦਰੀਆਂ ਨੂੰ ਕਾਬੂ ਕਰ ਸਕਦਾ ਹੈ। ਗੋ ਦਾ ਮਤਲਬ ਹੈ ਗਊ ਗਰੀਬ ਤੇ ਬਿੰਦ ਦਾ ਮਤਲਬ ਹੈ ਪਾਲਣਾ। ਉਹ ਵਾਹਿਗੁਰੂ ਜਿਹੜਾ ਗਊ ਗਰੀਬ ਦੀ ਪਾਲਣਾ ਕਰਦਾ ਹੈ। ਗੋ ਦਾ ਮਤਲਬ ਹੈ ਪ੍ਰਿਥਵੀ ਤੇ ਬਿੰਦ ਦਾ ਮਤਲਬ ਹੈ ਪਰਵਰਿਸ਼ ਕਰਨਾ। ਜਿਹੜਾ ਸਾਰੀ ਧਰਤੀ ਦੀ ਪਰਵਰਿਸ਼ ਕਰਦਾ ਹੈ, ਉਸ ਦੇ ਨਾਮ ਨਾਲ ਜਦੋਂ ਨਾਮਦੇਵ ਦਾ ਮਨ ਲੀਨ ਹੋ ਗਿਆ, ਜਦੋਂ ਵਾਹਿਗੁਰੂ ਦੇ ਮਨ ਵਿਚ ਨਾਮਦੇਵ ਦਾ ਮਨ ਲੀਨ ਹੋ ਗਿਆ। ਨਾਮ ਨਾਲ ਇਕ-ਮਿਕ ਹੋ ਗਿਆ, 'ਆਢ ਦਾਮ ਕੋ ਛੀਪਰੋ' ਆਢ ਦਾ ਮਤਲਬ ਹੈ ਕੌਡੀ, ਦਾਮ ਦਾ ਮਤਲਬ ਹੈ ਮੁੱਲ। ਕੌਡੀ ਦੇ ਮੁੱਲ ਦਾ ਛੀਂਬਾ, ਜਿਸ ਨੂੰ ਬ੍ਰਾਹਮਣ ਛੋਟੀ ਜ਼ਾਤ ਵਾਲਾ ਕਹਿੰਦੇ ਨੇ, ਇਹ ਨਾ ਕਿਤੇ ਸਮਝ ਲੈਣਾ। ਕਈ ਸੱਜਣ ਗੁਰਮਤਿ ਦੀ ਸਟੇਜ ਤੇ ਸੁਣਾਉਂਦੇ ਨੇ ਉਹਨਾਂ ਨੂੰ ਆਦਿ ਅੰਤ ਨਹੀਂ ਪਤਾ ਹੁੰਦਾ, ਭਈ ਨਾਮਦੇਵ ਲੋਕਾਂ ਦੀਆਂ ਬੁੱਤੀਆਂ ਕਰਦਾ ਹੁੰਦਾ ਸੀ। ਬੁੱਤੀ ਦਾ ਮਤਲਬ ਹੈ ਇਕ ਦੂਜੇ ਥਾਂ ਸੁਨੇਹਾ ਲੈ ਕੇ ਜਾਣਾ। ਇੰਨਾ ਕੋਈ ਛੋਟਾ, ਇੱਡਾ ਕੋਈ ਜ਼ਲੀਲ, ਕੋਈ ਨਿਕੰਮਾ ਆਦਮੀ ਸਮਝ ਲਏ ਉਸ ਨੂੰ ਭਈ ਉਹ ਬੁੱਤੀਆਂ ਕਰਦਾ ਹੁੰਦਾ ਸੀ। ਇਤਿਹਾਸ ਇਹ ਗੱਲ ਦੱਸਦਾ ਹੈ, ਭਈ ਉਹ ਤੇ ਇਕ ਬੜਾ ਕਾਰਖਾਨੇਦਾਰ ਸੀ, ਬੜਾ ਮਾਲਦਾਰ ਸੀ ਤੇ ਗੁਰੂ ਗ੍ਰੰਥ ਸਾਹਿਬ ਵਿਚ ਤੁਸੀਂ ਪੜ੍ਹਦੇ ਸੀ:-

*ਸੋਇਨ ਕਟੋਰੀ ਅੰਮ੍ਰਿਤ ਭਰੀ ।। ਲੈ ਨਾਮੈ ਹਰਿ ਆਗੈ ਧਰੀ ।।*

ਸੋਨੇ ਦੀ ਕਟੋਰੀ, ਅੰਮ੍ਰਿਤ ਦਾ ਮਤਲਬ ਦੁੱਧ ਨਾਲ ਭਰੀ ਹੋਈ, ਨਾਮਦੇਵ ਨੇ ਹਰੀ ਦੇ ਅੱਗੇ ਰੱਖ ਦਿੱਤੀ, ਭਈ ਜਿਹੜੇ ਲੋਕਾਂ ਦੇ ਸੁਨੇਹੇ ਲੈ ਕੇ ਜਾਂਦੇ ਹੋਣ, ਬੁੱਤੀਆਂ ਲੈ ਕੇ ਜਾਂਦੇ ਹੋਣ, ਉਹਨਾਂ ਦੇ ਘਰ ਸੋਨੇ ਦੇ ਭਾਂਡੇ ਹੁੰਦੇ ਨੇ ? ਸੋਨੇ ਦੇ ਬਰਤਨ ਤਾਂ ਕਿਸੇ ਸ਼ਾਹੂਕਾਰ ਦੇ ਘਰ ਹੁੰਦੇ ਨੇ। ਮੈਂ ਹਾਂ ਨਿਰਮਲਿਆਂ ਦਾ ਚੇਲਾ। ਉਹ ਤਿੰਨ ਗੱਲਾਂ ਪਹਿਲਾਂ ਸਿਖਾਉਂਦੇ ਨੇ- ਕਹਿਣੀ, ਬਹਿਣੀ, ਰਹਿਣੀ। ਬੈਠਣਾ ਵੀ ਸਿਖਣਾ ਪੈਂਦਾ ਹੈ, ਹੁਣ ਤੁਸੀਂ ਜਿੰਨੇ ਗੁਰੂ ਕੇ ਸਿੱਖ ਆਏ ਹੋ ਜੀ ਸਦਕੇ। ਸਾਰੇ ਸੰਕਲਪ ਤਿਆਗ ਕੇ ਤੇ ਜਿੰਨਾ ਕੁ ਥਿਰ ਤੁਸੀਂ ਮਨ ਕਰਕੇ

ਦਾਨ ਕੀਤਾ ਹੈ ਨਾ ਕਿ ਇੰਨਾ ਚਿਰ ਅਸੀਂ ਗੁਰਦੁਆਰੇ ਬੈਠਣਾ ਹੈ, ਉਹ ਤੁਹਾਡਾ ਸਫਲ ਹੋ ਗਿਆ। ਉਹ ਤੁਹਾਡਾ ਸਮਾਂ ਦਾਨ ਹੋ ਗਿਆ।

*ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥*
*ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥ ੧ ॥*
*ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥*
*ਦਰਸਨ ਕੀ ਮਨਿ ਆਸ ਘਨੇਰੀ*
*ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥ ੧ ॥ ਰਹਾਉ ॥*
*ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥ ੨ ॥........*
*ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥*
*ਆਤਮੁ ਚੀਨ੍ਹਿ ਪਰਮ ਸੁਖੁ ਪਾਇਆ ॥ ੪ ॥ ੧੫ ॥* (ਪੰਨਾ ੩੭੪)

ਮਨ ਦਾ ਸੁਭਾਅ ਬਦਲੋ !

*'ਮਨ ਆਸ ਘਨੇਰੀ ਦਰਸਨ ਕੀ ਮਨ ਆਸ ਘਨੇਰੀ।'*

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਅਕਟ, ਅਮਿੱਟ, ਸਦੀਵੀਂ, ਕਾਇਮ ਰਹਿਣ ਦਾ ਮੁਕਤੀ ਵਾਲਾ ਬਚਨ ਹੈ ਕਿ:-

*ਜਨ ਪਰਉਪਕਾਰੀ ਆਏ ॥*



ਜਨਮ ਦੇ ਅੱਖਰੀ ਅਰਥ ਬੜੇ ਕੀਤੇ ਗਏ ਨੇ, ਸਿੱਧਾ-ਸਾਦਾ ਅਰਥ ਹੈ ਵਾਹਿਗੁਰੂ ਦਾ, ਸਿਰਫ ਵਾਹਿਗੁਰੂ ਦੀ ਯਾਦ ਵਿਚ ਰਹਿਣਾ। ਜਿੰਨੇ ਵੀ ਵਾਹਿਗੁਰੂ ਦੀ ਯਾਦ ਵਿਚ ਰਹਿਣ ਵਾਲੇ ਮਹਾਂਪੁਰਖ ਆਏ ਨੇ ਉਹ ਪਰਉਪਕਾਰੀ ਹੁੰਦੇ ਨੇ:-

*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ ੨ ॥*

ਜੀਵ ਦਾਨ ਦਾ ਮਤਲਬ ਹੈ ਆਤਮਿਕ ਜ਼ਿੰਦਗੀ, ਰੂਹਾਨੀ ਜ਼ਿੰਦਗੀ, ਉਹ ਭੁਲਿਆਂ-ਭਟਕਿਆਂ ਜੀਵਾਂ ਨੂੰ, ਮਾਇਆ ਵਿਚ ਖਚਤ ਹੋਏ ਜੀਵਾਂ ਨੂੰ, ਆਤਮਿਕ ਜੀਵਨ ਬਖਸ਼ਦੇ ਨੇ। ਰੱਬ ਦੇ ਪਿਆਰੇ, ਨਿਰੰਕਾਰ ਦੀ ਭਗਤੀ ਵਿਚ ਜੋੜਦੇ ਨੇ। ਪਿਆਰੇ ਅਤੇ ਹਰੀ ਪਰਮਾਤਮਾ ਨਾਲ ਉਹਨਾਂ ਦਾ ਮਿਲਾਪ ਕਰਾ ਦਿੰਦੇ ਨੇ। ਮਹਾਂਪੁਰਖਾਂ ਦੇ ਪੁਰਸ਼ਾਰਥ ਨਾਲ ਬਣੇ ਹੋਏ ਅਸਥਾਨ ਵਿਚ ਤੁਸੀਂ ਬੈਠੇ ਹੋ ਤੇ ਮੈਂ ਸਤਿਗੁਰਾਂ ਦਾ ਅੰਮ੍ਰਿਤ ਬਚਨ ਪੜ੍ਹਿਆ ਹੈ, ਇਹ ਇਕ ਪਤੀਬਰਤਾ ਇਸਤਰੀ ਦਾ ਰੂਪਕ ਹੈ, ਇਸ ਦੇ ਵਿਚ ਪ੍ਰਭੂ ਮਿਲਣ ਦੀ ਤੜਪ, ਤਾਂਘ, ਬੜੀ ਤੇਜ਼ ਹੈ। ਸ਼ਬਦ ਬੜਾ ਹਿਰਦੇਵੇਦਕ ਹੈ। ਕਈ ਸੱਜਣ ਇਸ ਦਾ ਅਰਥ ਕਰਦੇ ਨੇ, ਪਰ ਜੇ 'GRAMMAR' ਨੂੰ ਸਾਹਮਣੇ ਰੱਖੀਏ ਤੇ ਦਇਆ ਕਰਨ ਦਾ ਅਰਥ ਢੁਕਦਾ ਨਹੀਂ, ਕਿਉਂਕਿ ਦਿਨਸ ਦੇ ਨਾਂ ਨੂੰ ਔਂਕੜ ਹੈਣੀ। ਅਰਥ ਇਹ ਬਣਦਾ ਹੈ:

*'ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥'*

ਐ ਮੇਰੇ ਵਾਹਿਗੁਰੂ, ਐ ਮੇਰੇ ਪਿਆਰੇ, ਤੇਰੇ ਵਿਛੋੜੇ ਦੀ ਇਕ ਘੜੀ ਹੈ ਨਾ ਉਹ ਮੈਨੂੰ ਦਿਰਜ ਦੀ ਲੰਬੀ ਭਾਸਦੀ ਹੈ ਤੇ ਚਾਤੀ ਤੇ ਅੰਦਰ ਅਸਾਂ ਆਪ ਪਾਈ ਜਾਣੀ ਹੈ, ਨਾ ਕਿ ਕਿੰਨੇ ਵਰ੍ਹੇ ਬੀਤ ਗਏ ਸਾਡੇ ਸੁੱਤਿਆਂ ਹੀ। ਸਾਨੂੰ ਤਾਂ ਕਦੇ ਚੇਤੇ ਆਇਆ ਹੀ ਨਹੀਂ ਕਿ ਵਾਹਿਗੁਰੂ ਨੂੰ ਮਿਲਣਾ ਹੈ ਕਿ ਨਹੀਂ ਤੇ ਜਿਹੜਾ ਤੇਰੇ ਵਿਛੋੜੇ ਦਾ ਪੂਰਾ ਦਿਨ ਹੈ ਨਾ, ਉਹ ਕਈਆਂ ਦਿਨਾਂ ਜਿੰਨਾ ਲੰਬਾ ਹੋ ਜਾਂਦਾ ਹੈ। ਮੇਰਾ ਮਨ ਧੀਰਜ ਨਹੀਂ ਕਰਦਾ, ਮੇਰੇ ਮਨ ਨੂੰ ਚੈਨ ਨਹੀਂ ਆਉਂਦਾ, ਮੇਰਾ ਮਨ ਟਿਕਦਾ ਨਹੀਂ, ਦਿਨੇ ਰਾਤ ਲੋਚਾਂ ਲੋਚਦਾ ਰਹਿੰਦਾ ਹੈ, ਕਿਹੜਾ ਵੇਲਾ ਹੋਵੇ ਕਦੋਂ ਮੈਂ ਮਿਲ ਪਵਾਂ:-

*"ਸਤਿਨਾਮੁ ਵਾਹਿਗੁਰੂ।"*

ਕਦੋਂ ਦੀਦਾਰ ਹੋ ਜਾਣ, ਕਦੋਂ ਉਸ ਦਾ ਨੂਰ ਵੇਖਾਂ, ਕਦੋਂ ਉਹਦੀ ਜੋਤ ਵੇਖਾਂ, ਕਦੋਂ ਉਹ ਭਾਗਾਂ ਵਾਲਾ ਵੇਲਾ ਆਏਗਾ ਕਿ ਜਦੋਂ ਮਿਲੇਗਾ। ਮੈਨੂੰ ਉਹ ਅਣਡਿੱਠਾ ਮੇਰਾ ਪ੍ਰੀਤਮ, ਇਕ ਪੱਲ ਦਿਨਸ। ਹੇ ਮੇਰੇ ਪਿਆਰੇ ਪ੍ਰੀਤਮ, ਸਤਿਨਾਮ ਵਾਹਿਗੁਰੂ ਜੀ ਘੜੀ ਤਾਂ ਕਿਤੇ ਰਹੀ, ਦਿਨ ਤਾਂ ਕਿਤੇ ਰਿਹਾ, ਤੇਰੇ ਵਿਛੋੜੇ ਦਾ ਜਿਹੜਾ ਇਕ ਪੱਲ ਹੈ ਨਾ, ਮੈਨੂੰ ਤਾਂ ਉਹ ਇਕ ਪੱਲ ਦਿਨ ਜਿੰਨਾ ਲੰਮਾ ਜਾਪਦਾ ਹੈ। ਏਡਾ ਲੰਮਾ, ਏਡਾ ਲੰਮਾ, ਦਿਨ ਜਿੰਨਾ ਹੋ ਜਾਂਦਾ ਹੈ ਤੇ ਉਹ ਦਿਨ ਜਿਹੜਾ ਫਿਰ ਮੁਕਦਾ ਨਹੀਂ। ਖਤਮ ਹੋਣ ਵਿਚ ਨਹੀਂ ਆਉਂਦਾ, ਘੜੀਆਂ ਗਿਣ-ਗਿਣ, ਪੱਲ ਗਿਣ-ਗਿਣ, ਹਾਵੇ ਤੇ ਹੌਕੇ ਲੈ-ਲੈ ਕੇ ਕਾਇਆ ਸਿਥਲ ਹੋ ਗਈ ਹੈ, ਪਰ ਤੇਰੇ ਵਿਛੋੜੇ ਦਾ ਪੱਲ, ਤੇਰੇ ਵਿਛੋੜੇ ਦਾ ਦਿਨ ਖਤਮ ਨਹੀਂ ਹੁੰਦਾ:-

***"ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥***
***ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥"***

ਹੇ ਮੇਰੇ ਪਿਆਰੇ ਪ੍ਰੀਤਮ! ਸਤਿਨਾਮ ਵਾਹਿਗੁਰੂ ਜੀ! ਤੇਰੇ ਦਰਸ਼ਨਾਂ ਦੀ ਮੇਰੇ ਮਨ ਵਿਚ ਬੜੀ ਆਸ ਹੈ, ਘਨੇਰੀ ਦਾ ਮਤਲਬ ਬਹੁਤੀ ਆਸ ਹੈ, ਕੋਈ ਐਸਾ ਸੰਤ, ਕੋਈ ਐਸਾ ਪਿਆਰਾ, ਕੋਈ ਐਸਾ ਰੱਬ ਦਾ ਸਵਾਰਿਆ, ਕੋਈ ਐਸਾ ਰੱਬ ਦਾ ਬਖਸ਼ਿਆ, ਮਿਲ ਪਏ ਜਿਹੜਾ ਮੈਨੂੰ ਮਿਲਾ ਦੇਵੇ ਸਤਿਨਾਮ ਵਾਹਿਗੁਰੂ ਨਾਲ। ਬੜੀ ਵੇਰਾਂ ਤੁਸੀਂ ਰਾਗੀਆਂ ਕੋਲੋਂ, ਕਥਾ ਕਰਨ ਵਾਲੇ ਸਜਣਾਂ ਕੋਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਕਈ ਵਾਰਾਂ ਇਹ ਹੀ ਆਇਆ ਹੋਵੇਗਾ ਕਿ:-

***"ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥***
***ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥ ੧॥***
***ਹਰਿ ਜਨ ਰਾਖੇ ਗੁਰ ਗੋਵਿੰਦ॥***
***ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ ਰਹਾਉ॥"*** (ਪੰਨਾ ੬੮੧)

ਹੇ ਦਇਆਲੂ ਪ੍ਰਭੂ! ਐ ਦੀਨ ਦੁਨੀਆਂ ਉਤੇ ਰਖਿਆ ਕਰਨ ਵਾਲੇ, ਦੀਨ ਦੁਨੀਆਂ

ਦੇ ਦੁੱਖੀ ਲੋਕਾਂ ਨੂੰ ਹੱਥ ਦੇ ਕੇ ਬਚਾਉਣ ਵਾਲੇ, ਮੇਰੇ ਤੇ ਤਰਸ ਕਰ, ਮੇਰੇ ਤੇ ਦਇਆ ਕਰ, ਕਿ ਕੋਈ ਐਸਾ ਸੰਤ, ਐਸਾ ਪਿਆਰਾ, ਕੋਈ ਐਸਾ ਬਖਸ਼ਿਆ ਹੋਇਆ, ਜਿਸ ਦੇ ਰਾਹੀਂ ਮੇਰਾ ਵੀ ਉਸ ਪਿਆਰੇ ਨਾਲ ਮਿਲਾਪ ਹੋ ਜਾਏ ਅਤੇ ਇਹ ਜਿਹੜਾ ਰੱਬ ਦਾ ਦਰਸ਼ਨ ਹੈ ਨਾ, ਇਹੋ ਜਿਹੀਆਂ ਗੂੜ੍ਹੀਆਂ ਕਥਾਵਾਂ ਨੂੰ ਅਸੀਂ ਸੁਣਦੇ ਹਾਂ ਤੇ ਨਹੀਂ, ਪਰ ਮਨ ਕੋਈ ਓਪਰਾ-ਓਪਰਾ ਜਿਹਾ ਹੋ ਗਿਆ, ਪਰ ਮੈਂ ਹੁਣ ਕੀ ਕਰਾਂ ? ਮੈਨੂੰ ਹੋਰ ਕੁਝ ਆਉਂਦਾ ਨਹੀਂ ਤੇ ਜਿਹੜਾ ਹੈ ਨਾ 'ਦਰਸ਼ਨ' ਵਾਹਿਗੁਰੂ ਦਾ ਦਰਸ਼ਨ ਇਹ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਨੁਕਤਾ ਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾਅਵੇਦਾਰ ਹੈ ਕਿ ਵਾਹਿਗੁਰੂ ਦਾ ਦਰਸ਼ਨ ਹੋ ਸਕਦਾ ਹੈ। ਜਿੰਨੇ ਕੁ ਮੱਤ-ਮਤਾਂਤਰ ਮੈਂ ਪੜ੍ਹੇ ਨੇ ਕੋਈ ਦੁਨੀਆਂ ਦਾ ਮੱਤ-ਮਤਾਂਤਰ ਐਸਾ ਨਹੀਂ ਜਿਹੜਾ ਇਹ ਮੰਨਦਾ ਹੋਵੇ ਕਿ ਵਾਹਿਗੁਰੂ ਦਾ ਦਰਸ਼ਨ ਹੋ ਸਕਦਾ ਹੈ। ਮੈਂ ਜਦੋਂ ਆਪਣੇ ਉਸਤਾਦ ਪੰ: ਜੈ ਰਾਮ ਦਾਸ ਕੋਲ ਪੜ੍ਹਦਾ ਸਾਂ ਤੇ ਮੈਂ ਉਹਨਾਂ ਨੂੰ ਇਕ ਦਿਨ ਤਰਲਾ ਲਿਆ, ਮੈਂ ਕਿਹਾ, ਪੰਡਿਤ ਜੀ ! ਤੁਸਾਂ ਮੇਰੇ ਤੇ ਬੜੀ ਕਿਰਪਾ ਕੀਤੀ, ਜਿਹੜਾ ਮੈਨੂੰ ਇਹ ਸਮਝਾ ਦਿੱਤਾ ਕਿ ਜੋ ਜੀਅ ਚੰਗੇ-ਮੰਦੇ ਕਰਮ ਕਰਦਾ ਹੈ ਉਹਨਾਂ ਦਾ ਫਲ ਇਹਨਾਂ ਨੂੰ ਲਾਜ਼ਮੀ ਭੁਗਤਣਾ ਪੈਣਾ ਹੈ, ਲੱਖ ਚਾਰਾ ਕਰੇ, ਕਰਮਾਂ ਦੇ ਫਲ ਤੋਂ ਇਹਦਾ ਛੁਟਕਾਰਾ ਨਹੀਂ ਹੋਣਾ। ਇਹ ਮੈਂ ਆਖਿਆ ਕਿ ਤੁਸੀਂ ਬੜੀ ਕਿਰਪਾ ਕੀਤੀ ਕਿ ਮੈਨੂੰ ਇਹ ਸਮਝਾਇਆ ਭਈ ਕਰਮ ਚੰਗੇ ਕਰਨੇ ਚਾਹੀਦੇ ਨੇ, ਤਾਂ ਇਸ ਤੋਂ ਅਗਾਂਹ ਮੈਂ ਕਿਹਾ ਕਿ ਤੁਸੀਂ ਮੇਰੇ ਤੇ ਇਕ ਇਹ ਦਇਆ ਕੀਤੀ ਜਿਹੜਾ ਮੈਨੂੰ ਇਹ ਸਮਝਾ ਦਿੱਤਾ ਕਿ ਸੰਤੋਖ ਵਰਗਾ ਹੋਰ ਵੱਡਾ ਸੁੱਖ ਕੋਈ ਨਹੀਂ ਤੇ ਸ਼ਾਂਤੀ ਵਰਗਾ ਹੋਰ ਕੋਈ ਤਬ ਨਹੀਂ। ਅਸੀਂ ਸ਼ਾਂਤੀ ਦਾ ਤਬ ਨਹੀਂ ਕਰ ਸਕਦੇ। ਕਰੋੜ ਰੁਪਏ ਨੂੰ ਜਿਹੜਾ ਮੁੰਡਾ ਹੱਥ ਨਹੀਂ ਆਉਂਦਾ, ਜੇ ਕਿਤੇ ਚਰਖਾ ਕੱਤਦਿਆਂ ਮਾਈ ਦੀ ਇਕ ਵੇਰਾਂ, ਦੋ ਵੇਰਾਂ, ਤਿੰਨ ਵੇਰਾਂ ਤੰਦ ਤੋੜ ਦੇਵੇ ਤੇ ਮਾਈ ਚਪੇੜਾਂ ਮਾਰ-ਮਾਰ ਮੁੰਡੇ ਦੀਆਂ ਗੱਲ੍ਹਾਂ ਲਾਲ ਕਰ ਦਿੰਦੀ ਹੈ, ਕਿਉਂਕਿ ਉਹਨੇ ਇਕ ਧੇਲੇ ਦੀ ਤੰਦ ਤੋਂ ਕਰੋੜਾਂ ਰੁਪਈਆਂ ਦਾ ਮੁੰਡਾ ਕੁੱਟ ਸੁਟਿਆ ਸ਼ਾਂਤੀ ਲਈ। ਸ਼ਾਂਤੀ ਨਹੀਂ, ਅੰਦਰ ਸਬਰ ਨਹੀਂ, ਅੰਦਰ ਟਿਕਾਓ ਨਹੀਂ, ਚੌਦਾਂ ਗਾਲ੍ਹਾਂ ਕੱਢੀਆਂ ਮੁੰਡੇ ਨੂੰ ਤੇ ਚਪੇੜਾਂ ਮਾਰੀਆਂ। ਸ਼ਾਂਤੀ ਵਰਗਾ ਹੋਰ ਕੋਈ ਤਬ ਨਹੀਂ ਤੇ ਸੰਤੋਖ ਵਰਗਾ ਹੋਰ ਕੋਈ ਸੁੱਖ ਨਹੀਂ। ਮੈਂ ਕਿਹਾ, ਪੰਡਿਤ ਜੀ ਨਾਲ-ਨਾਲ ਤੁਸੀਂ ਮੇਰੇ ਉਤੇ ਇਹ ਦਇਆ ਕੀਤੀ ਤੇ ਮੈਨੂੰ ਇਹ ਸਮਝਾਇਆ ਕਿ ਵੀਹ ਵੇਰਾਂ ਅੰਨ੍ਹਿਆਂ, ਲੰਗੜਿਆਂ, ਲੂਲ੍ਹਿਆਂ ਨੂੰ ਇਹ ਕਪੜੇ ਵੰਡ ਦੇਵੇ, ਵੀਹ ਵੇਰਾਂ ਦਾਨ ਕਰ ਦੇਵੇ, ਵੀਹ ਵੇਰਾਂ ਇਹ ਤੀਰਥਾਂ ਉਤੇ ਜਾ ਕੇ ਲੰਗਰ ਲਾਉਂਦਾ ਫਿਰੇ, ਜਿੰਨਾ ਚਿਰ ਆਤਮਾ ਦਾ ਗਿਆਨ ਨਹੀਂ ਹੋਇਆ, ਓਨਾ ਚਿਰ ਇਸ ਦੀ ਮੁਕਤੀ ਨਹੀਂ ਹੋ ਸਕਦੀ। ਜਿੰਨੇ ਮਰਜ਼ੀ ਉਹ ਤੀਰਥ ਪਰਸਦਾ ਰਹੇ, ਜਦ ਤਕ ਇਸ ਨੂੰ ਆਤਮਾ ਦਾ ਗਿਆਨ ਨਹੀਂ ਹੁੰਦਾ, ਓਨਾ ਚਿਰ ਇਸ ਦੀ ਮੁਕਤੀ ਨਹੀਂ ਹੋ ਸਕਦੀ ਤੇ ਮੈਂ ਅਰਜ਼ ਕੀਤੀ, ਪੰਡਿਤ ਜੈ ਰਾਮ ਦਾਸ ਜੀ ! ਜਿਸ ਆਤਮਾ ਦਾ ਗਿਆਨ ਪ੍ਰਾਪਤ ਕਰਕੇ ਆਤਮਾ

ਨੂੰ ਪ੍ਰਮਾਤਮਾ ਵਿਚ ਲੀਨ ਕਰਨਾ ਹੈ, ਉਸ ਪ੍ਰਮਾਤਮਾ ਦੇ ਦਰਸ਼ਨ ਹੋ ਸਕਦੇ ਨੇ। ਉਸ ਪ੍ਰਮਾਤਮਾ ਦੇ ਮੈਂ ਦਰਸ਼ਨ ਕਰਕੇ, ਮੈਂ ਨੇਤਰ ਤ੍ਰਿਪਤ ਕਰ ਸਕਦਾ ਹਾਂ, ਮਨ ਦੀ ਪਿਆਸ ਬੁਝਾ ਸਕਦਾ ਹਾਂ ਤੇ ਪੰਡਿਤ ਜੀ ਮਹਾਰਾਜ ਮੇਰੇ ਗਲ ਪੈ ਗਏ। ਕਹਿਣ ਲੱਗੇ, ਬੜਾ ਬੁੱਧੂ ਹੈਂ, ਬੜਾ ਬੇਵਕੂਫ ਹੈਂ, ਸ਼ਾਸ਼ਤਰ ਦੇ ਉਲਟ ਗੱਲਾਂ ਕਰਦਾ ਹੈਂ:-

*"ਅਰੇ ਭਗਵਾਨ ਤੋ ਮੇਰਾ ਕਾਰ ਹੈਂ,*
*ਤੁਮ੍ਹਾਰੀ ਆਂਖੇਂ ਸਾਕਾਰ ਹੈਂ।"*

ਯਹ ਸਾਕਾਰ ਆਂਖੇਂ ਨਿਰੰਕਾਰ ਕਾ ਦਰਸ਼ਨ ਕੈਸੇ ਕਰੇਂ ? ਮੈਂ ਕਿਹਾ, ਪੰਡਿਤ ਜੀ! ਜੀਅ ਬੜਾ ਕਰਦਾ ਹੈ ਦਰਸ਼ਨ ਨੂੰ! ਪਿਆਰੇ, ਮਿੱਠਾ ਜਿਹਾ ਮੁਸਕਰਾ ਕੇ ਕਹਿਣ ਲੱਗਾ, ਬੇਟਾ! ਭਗਵਾਨ ਕੋ ਬੁੱਧੀ ਸੇ ਅਨੁਭਵ ਕੀਆ ਜਾ ਸਕਤਾ ਹੈ। ਭਗਵਾਨ ਕੇ ਦਰਸ਼ਨ ਨਹੀਂ ਹੋ ਸਕਤੇ। ਨਾ ਅਬ ਤਕ ਕਿਸੀ ਕੋ ਹੂਏ ਹੈਂ, ਨਾ ਕਭੀ ਹੋਂਗੇ। ਭਗਵਾਨ ਕੋ ਤੋ ਕੇਵਲ ਆਪਣੀ ਬੁੱਧੀ ਸੇ ਅਨੁਭਵ ਕੀਆ ਜਾ ਸਕਤਾ ਹੈ। ਸੁਣ ਲਿਆ ਮੈਂ ਆਪਣੇ ਉਸਤਾਦ ਦਾ ਬਚਨ, ਪਰ ਮੈਨੂੰ ਤਸੱਲੀ ਨਾ ਹੋਈ ਤੇ ਮੈਂ ਅਗਲੇ ਦਿਨ ਮੌਲਵੀ ਅਜ਼ੀਨ ਦੀਨ ਸਾਹਿਬ ਜੋ ਮੇਰੇ ਅਰਬੀ, ਫਾਰਸੀ ਦੇ ਉਸਤਾਦ ਹਨ, ਮੈਂ ਉਹਨਾਂ ਨੂੰ ਪੁੱਛਿਆ, "ਮੌਲਵੀ ਸਾਹਿਬ! ਤੁਸਾਂ ਮੇਰੇ ਉਤੇ ਬੜੀ ਮਿਹਰਬਾਨੀ ਕੀਤੀ ਜਿਹੜਾ ਮੈਨੂੰ ਇਹ ਸਮਝਾਇਆ ਕਿ ਅਖੀਰਲੇ ਦਿਨ ਦਾ ਮਾਲਿਕ, ਅੰਤਲੇ ਦਿਨ ਦਾ ਮਾਲਿਕ, ਜਦੋਂ ਭੈਣ-ਭਰਾ, ਅੰਗ-ਸਾਕ, ਕਬੀਲਾ ਕੋਈ ਨਹੀਂ ਨਾ ਬਣਦਾ ਉਸ ਵੇਲੇ ਦਾ ਮਾਲਿਕ, ਕੁਰਾਨ ਕਹਿੰਦਾ, ਭਈ ਅੱਲਾ! ਜਦੋਂ ਨਿੱਕਾ ਜਿਹਾ ਹੁੰਦਾ ਹੈ ਨਾ ਮੁੰਡਾ, ਇਸ ਦਾ ਪਿਉ ਜਦੋਂ ਚਪੇੜ ਉਗਰੇ ਨਾ ਤੇ ਨੱਠ ਕੇ ਮਾਂ ਕੋਲ ਜਾਂਦਾ ਹੈ, ਜੇ ਭੈਣ ਗੁੱਸੇ ਹੋਵੇ ਤਾਂ ਨੱਠ ਕੇ ਮਾਂ ਕੋਲ ਜਾਂਦਾ ਹੈ, ਭਰਾ ਕਿਸੇ ਵੇਲੇ ਗੁੱਸੇ ਵਿਚ ਆ ਕੇ ਦਬਕਾ ਮਾਰੇ, ਨੱਠ ਕੇ ਮਾਂ ਕੋਲ ਜਾਂਦਾ ਹੈ, ਜਿਵੇਂ ਸਿਪਾਹੀਆਂ ਨੂੰ ਦੁੱਖ ਬਣੇ ਤਾਂ ਉਹ ਕਿਲ੍ਹੇ ਵਿਚ ਵੜ ਜਾਂਦੇ ਨੇ ਨਾ, ਬਚਪਨ ਵਿਚ ਇਹ ਆਪਣੀ ਮਾਂ ਨੂੰ ਕਿਲ੍ਹਾ ਸਮਝਦੇ ਨੇ ਤੇ ਕਿਸੇ ਗੱਲੋਂ ਪੈ ਜਾਏ ਜ਼ਿੱਦੇ, ਮਾਂ ਚਪੇੜਾਂ ਮਾਰ-ਮਾਰ ਕੇ ਗੱਲ੍ਹਾਂ ਭਾਵੇਂ ਨੀਲੀਆਂ ਕਰ ਦੇਵੇ, ਰੋਂਦਾ ਜ਼ਰੂਰ ਹੈ, ਪਰ ਮਾਂ ਨੂੰ ਛੱਡ ਕੇ ਕਿਤੇ ਹੋਰ ਨਹੀਂ ਜਾਂਦਾ। ਚੰਬੜਦਾ ਫਿਰ ਵੀ ਮਾਂ ਨਾਲ ਹੀ ਹੈ। ਕਿੰਨੀ ਪਿਆਰੀ ਹੈ ਮਾਂ! ਜਿਸ ਨੇ ਇਸ ਨੂੰ ਦੁੱਧ ਪਿਆਇਆ, ਜਿਸ ਨੇ ਇਸ ਦਾ ਮਲ-ਮੂਤਰ ਸਾਫ ਕੀਤਾ, ਜਿਸ ਨੇ ਇਸ ਦੇ ਪਿਸ਼ਾਬ ਵਾਲੇ ਥਾਂ ਸਰਦੀਆਂ ਦੀਆਂ ਲੰਬੀਆਂ ਰਾਤਾਂ ਗੁਜ਼ਾਰੀਆਂ, ਜਿਸ ਮਾਂ ਨੇ ਗੋਦੀ ਵਿਚ ਪਾ ਪਾ ਕੇ ਮਿੱਠੀਆਂ ਲੋਰੀਆਂ ਸੁਣਾਈਆਂ, ਪਾਲ ਕੇ ਕੋਠੇ ਜਿੰਨਾ ਜਵਾਨ ਕੀਤਾ, ਇਡੇ ਪਿਆਰ ਵਾਲੀ ਮਾਂ, ਜਿਸ ਵੇਲੇ ਬਾਈਆਂ ਕੁ ਵਰ੍ਹਿਆਂ ਦਾ ਹੋਇਆ, ਨਵਾਂ ਇਕ ਸਾਕ ਲਾ ਬੈਠਾ, ਲਾਵਾਂ ਚਾਰ ਲਾ ਬੈਠਾ, ਮਹੀਨਾ ਤੀਜਾ ਚੜ੍ਹਿਆ ਲਾਵਾਂ ਲਈਆਂ ਨੂੰ, ਆ ਕੇ ਬਾਹਰੋਂ ਸੜਿਆ ਬਲਿਆ ਪੈ ਗਿਆ ਮਾਂ ਦੇ ਗਲ, ਚੁੜੇਲੇ, ਡੈਣੇ, ਕਿਸੇ ਥਾਂ ਦੀਏ ਕੰਬਖਤੇ, ਤਿੰਨ ਮਹੀਨੇ ਹੋ ਗਏ ਤੇਰੇ ਮੂੰਹ ਵਲ ਵੇਖਦਿਆਂ, ਜਿਸ ਦਿਨ ਦੀ ਪਰਾਈ ਧੀ ਆਈ ਹੈ ਤੈਨੂੰ ਤਾਂ

ਤਾਪ ਹੀ ਚੜ੍ਹ ਗਿਆ ਹੈ। ਰੋਟੀ ਖਾਣ ਬਹੇ ਤਾਂ ਵੱਡ੍ਹੂੰ, ਟੁੱਕੂੰ ਕਰਦੀ ਹੈਂ, ਕਪੜੇ ਕਿਤੇ ਬਦਲ ਲਏ ਤਾਂ ਤੈਨੂੰ ਤਾਪ ਚੜ੍ਹ ਜਾਂਦਾ ਹੈ, ਤੇਰੀ ਮੇਰੀ ਨਹੀਂ ਨਿਭਣੀ ਮਾਂ, ਅੱਜ ਰਾਤ ਨੂੰ ਮੈਂ ਰੋਟੀ ਤਾਂ ਖਾਣੀ ਹੈ ਜੇ ਚੁੱਲ੍ਹਾ ਵੱਖਰਾ ਬਣਾ ਲੈ। ਜਿਹੜੀ ਮਾਂ ਦਾ ਮਿੰਟ ਵਸਾਹ ਨਹੀਂ ਸੀ ਕਰਦਾ, ਅੱਜ ਮਾਂ ਨੂੰ ਕਹਿੰਦਾ ਹੈ ਡੈਣ, ਮਾਂ ਨੂੰ ਆਖਦਾ ਹੈ ਚੁੜੇਲ, ਮਾਂ ਨੂੰ ਆਖਦਾ ਹੈ ਕੰਬਖਤ ਤੇ ਜਿਹੜੇ ਸਾਕ ਦੇ ਪਿਆਰ ਵਿਚ ਮਾਂ ਨੂੰ ਡੈਣ ਤੇ ਚੁੜੇਲ ਆਖਿਆ ਸੀ ਉਸ ਸਾਕ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਇ ਇਹ ਹੈ:-

***ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥***
***ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥ ੨॥*** *(ਪੰਨਾ ੬੩੪)*

ਇਕ ਥਾਂ ਹੋਰ ਹੈ, ਗੁਰੂ ਕੀ ਬਾਣੀ ਵਿਚ:-

***ਕਾਂ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ॥***
***ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ॥ ੨॥*** *(ਪੰਨਾ ੪੭੮)*

ਕੁਰਾਨ ਇਹ ਗੱਲ ਕਹਿੰਦਾ ਹੈ ਕਿ ਕੋਈ ਨਹੀਂ ਬਣਦਾ ਅੰਤ ਵੇਲੇ। ਅੰਤ ਦੇ ਵੇਲੇ ਦਾ ਮਾਲਿਕ ਸਿਰਫ ਰੱਬ ਹੈ। ਮੈਂ ਕਿਹਾ, ਮੌਲਵੀ ਸਾਹਿਬ ਮੈਂ ਤੁਹਾਡਾ ਬੜਾ ਧੰਨਵਾਦ ਕਰਦਾ ਹਾਂ ਤੇ ਖਾਸ ਤੌਰ ਤੇ ਐਸ ਗਲੋਂ ਮੈਂ ਤੁਹਾਡਾ ਬਹੁਤਾ ਹੀ ਧੰਨਵਾਦ ਕਰਦਾ ਹਾਂ ਜਿਹੜਾ ਤੁਸਾਂ ਮੈਨੂੰ ਇਹ ਸਮਝਾਇਆ ਕਿ ਜੇ ਮਨੁੱਖ ਬਣਨਾ ਹੈ ਤਾਂ ਇਬਾਦਤ ਕਰ, ਬੰਦਗੀ ਕਰ। ਬੰਦਗੀ ਕਿਸ ਦੀ ਕਰਾਂ ? ਕੁਰਾਨ ਕਹਿੰਦਾ ਹੈ, ਰੱਬਾ ! ਇਹ ਜਿਹੜਾ ਰੱਬ ਸ਼ਬਦ ਹੈ ਪੰਜਾਬੀ ਦਾ ਨਹੀਂ ਹੈ, ਇਹ ਅਰਬੀ ਦਾ ਸ਼ਬਦ ਹੈ। ਰੱਬ ਦੀ ਬੰਦਗੀ ਕਰ। ਕਿਹੜਾ ਰੱਬ ? ਉਹ ਰੱਬ ਜਿਸ ਨੇ ਤਮਾਮ ਦੁਨੀਆਂ ਬਣਾ ਕੇ ਰੱਖ ਦਿੱਤੀ, ਉਹਦੀ ਬੰਦਗੀ ਕਰ। ਮੈਂ ਆਖਿਆ, ਉਸਤਾਦ ਜੀ ! ਜਿਸ ਨੇ ਕੁਰਾਨ ਕਹਿ ਕੇ ਦੁਨੀਆਂ ਬਣਾਈ, ਜਿਸ ਦੀ ਬੰਦਗੀ ਕਰਦੇ ਹਾਂ, ਕਿ ਉਸ ਅੱਲਾ ਮੀਆਂ ਦਾ ਦੀਦਾਰ ਹੋ ਜਾਵੇਗਾ ? ਜਿਸ ਵੇਲੇ ਦੀਦਾਰ ਦਾ ਨਾਮ ਲਿਆ, ਮੁਸਲਮਾਨ ਆਦਮੀ ਗੋਸ਼ਤ-ਮੋਸ਼ਤ ਖਾਣ ਵਾਲਾ ਫੁੱਟ ਕੇ ਮੇਰੇ ਗਲ ਪੈ ਗਿਆ। ਕਹਿੰਦਾ, ਜ਼ਾਹਿਲ, ਬੇਵਕੂਫ, ਨਲਾਇਕ ਜੋ ਕੁਝ ਪੜ੍ਹਿਆ-ਲਿਖਿਆ ਮੱਟੀ ਮੇਂ ਮਿਲਾ ਦੀਆ। ਅੱਰੇ ! ਅੱਲ੍ਹਾ ਮੀਆਂ ਕੋ ਆਂਖੋਂ ਸੇ ਦੇਖਨਾ ਚਾਹਤੇ ਹੋ। ਉਸ ਕਾ ਤੋ ਕੋਈ ਹੈ ਨਹੀਂ, ਉਹਦੇ ਦੀਦਾਰ ਨਹੀਂ ਹੋਣੇ, ਮੌਲਵੀ ਸਾਹਿਬ ਗੁੱਸੇ ਵਿੱਚ ਆ ਕੇ ਕਹਿਣ ਲੱਗੇ। ਮੇਰਾ ਤਾਂ ਜੀਅ ਬੜਾ ਕਰਦਾ ਹੈ ਦਰਸ਼ਨ ਕਰਨ ਨੂੰ ਤੇ ਮੈਨੂੰ ਕਹਿਣ ਲੱਗੇ, ਬੇਵਕੂਫ, ਉਸ ਕੋ ਆਪਣੀ ਅਕਲ ਸੇ ਸਿਰਫ ਮਹਿਸੂਸ ਕੀਆ ਜਾ ਸਕਤਾ ਹੈ, ਆਂਖੋਂ ਸੇ ਨਜ਼ਰ ਨਹੀਂ ਆਏਗਾ। ਮੌਲਾਨਾ ਉਥੇ ਆ ਕੇ ਖਲੋ ਗਿਆ, ਰੱਬ ਹੈ ਸਹੀ ਪਰ ਉਸ ਨੂੰ ਅਕਲ ਨਾਲ ਮਹਿਸੂਸ ਕੀਤਾ ਜਾ ਸਕਦਾ ਹੈ। ਬ੍ਰਾਹਮਣ ਇਥੇ ਆ ਕੇ ਖਲੋ ਗਿਆ, ਈਸ਼ਵਰ ਹੈ ਸਹੀ, ਪਰ ਉਹਨੂੰ ਬੁੱਧੀ ਨਾਲ ਅਨੁਭਵ ਕੀਤਾ ਜਾ ਸਕਦਾ ਹੈ। ਮੈਂ ਸ੍ਰੀ ਗੁਰੂ ਸਾਹਿਬ ਅਰਜਨ ਦੇਵ ਜੀ ਕੋਲੋਂ ਪੁੱਛਿਆ, ਮਹਾਰਾਜ ! ਤੁਸਾਂ ਜੋ ਇਕ ਪ੍ਰਮਾਤਮਾ ਦੀ

ਤਾਰੀਫ ਕਰਦਿਆਂ-ਕਰਦਿਆਂ 1430 ਪੰਨਾ ਭਰ ਦਿੱਤਾ ਤੇ ਫਿਰ ਤਾਰੀਫ ਕਰਨ ਲਗਿਆਂ ਐਸੇ-ਐਸੇ ਬਚਨ ਕਿਥੋਂ ਲਿਆਏ ਹੋਏ ਹੋ, ਬੁੱਧੀ ਚੱਕਰ ਤ੍ਰਿਹ ਕਰਦੀ ਹੈ, ਦੇਖੋ ਵਾਹਿਗੁਰੂ ਦੀ ਉਪਮਾ ਕਰਦਿਆਂ-ਕਰਦਿਆਂ ਸਾਹਿਬਾਂ ਨੇ ਬਚਨ ਲਿਖਿਆ ਹੈ:-

*ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥*
*ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥ ੧ ॥ ਰਹਾਉ ॥* (ਪੰਨਾ ੫੩੬)

ਜਿਸ ਵਾਹਿਗੁਰੂ ਦੀ ਉਪਮਾ ਕਰਨ ਲੱਗਿਆਂ ਐਸੇ ਸੁੰਦਰ ਬਚਨ ਪਤਾ ਨਹੀਂ ਕਿਹੜੇ ਪਾਤਾਲ ਵਿਚੋਂ ਲਿਆਉਂਦੇ ਨੇ, ਕਿਹੜੇ ਆਕਾਸ਼ ਵਿਚੋਂ ਲਿਆਉਂਦੇ ਨੇ ? ਜਦੋਂ ਉਪਮਾ ਕਰਨ ਲਗਦੇ ਹੋ, ਐਸੇ ਰੰਗ ਵਿਚ ਰੰਗੇ ਜਾਂਦੇ ਹੋ, ਰਾਗੀ ਸਿੰਘਾਂ ਵਾਸਤੇ ਠੁਮਰੀ ਦਾ ਅੰਗ ਹੈ। ਜਿਸ ਵਾਹਿਗੁਰੂ ਦੀ ਉਪਮਾ ਵਾਸਤੇ ਇਹੋ ਜਿਹੇ ਸ਼ਬਦ ਲਿਆਉਂਦੇ ਹੋ, ਪਤਾ ਨਹੀਂ ਕਿਹੜੇ ਮੰਡਲਾਂ ਵਿਚੋਂ ਲੱਭ ਕੇ ਲਿਆਉਂਦੇ ਹੋ:-

*"ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ*
*ਪ੍ਰਾਨ ਅਧਾਰਾ ਰਾਮ ॥*
*ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ*
*ਅਪਰ ਅਪਾਰਾ ਰਾਮ ॥*
*ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ ॥*
*ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ ॥* (ਪੰਨਾ ੫੪੨)



ਇਹੋ ਜਿਹੇ ਸ਼ਬਦਾਂ ਨਾਲ ਜਿਸ ਵਾਹਿਗੁਰੂ ਦੀ ਉਪਮਾ ਕਰਕੇ ਤੁਸਾਂ 1430 ਪੰਨਾ ਭਰ ਦਿੱਤਾ ਹੈ, ਅਰਜਨ ਸਾਹਿਬ ਜੀ ਉਸ ਗੁਰੂ, ਉਸ ਵਾਹਿਗੁਰੂ ਦੇ ਦਰਸ਼ਨ ਹੋ ਸਕਦੇ ਨੇ ? ਮੇਰੇ ਗੁਰੂ ਨੇ ਮੈਨੂੰ ਟਾਲਿਆ ਨਹੀਂ, ਉਹ ਤਾਂ ਬੇਨਮੂਹ ਹੈ, ਉਸ ਦਾ ਘਰ ਨਹੀਂ, ਉਸਦਾ ਚੱਕਰ ਨਹੀਂ, ਰੰਗ ਨਹੀਂ, ਰੂਪ ਨਹੀਂ, ਉਸ ਨੂੰ ਮਹਿਸੂਸ ਕਰੋ ਜਾਂ ਅਨੁਭਵ ਕਰੋ। ਮੈਨੂੰ ਗੁਰੂ ਨੇ ਇਉਂ ਨਹੀਂ ਤਾਰਿਆ, ਪਰ ਮੈਂ ਪੁਛਿਆ, ਜੀ ਦਰਸ਼ਨ ਹੋ ਜਾਣਗੇ। ਤਾਂ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦਾ ਹੋਕਾ:-

*"ਜਬ ਦੇਖਾ ਤਬ ਗਾਵਾ ॥ ਪਿਆਰੇ ਜਬ ਦੇਖਾ ਤਬ ਗਾਵਾ ॥* (ਪੰਨਾ ੬੫੬)

*ਬਿਨੁ ਦੇਖੇ ਉਪਜੈ ਨਹੀਂ ਆਸਾ ॥*

...........................................

*ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥ ੧ ॥ ਰਹਾਉ ॥* (ਪੰਨਾ ੩੩੦)

...........................................

*ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥*
*ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ ॥* (ਪੰਨਾ ੬੧੩)

...........................................

*ਦਰਸਨੁ ਮਾਗਉ ਦੇਹਿ ਪਿਆਰੇ ॥* (ਪੰਨਾ ੩੮੬)

*ਤੁਮਰੀ ਸੇਵਾ ਕਉਨ ਕਉਨ ਨ ਤਾਰੇ॥ ੧॥*

.................................................................

*ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ।*

.................................................................

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥* (ਪੰਨਾ ੬੯੪)

ਦੂਜੀ ਤੁਕ ਵਿਚ ਸ਼ਬਦ ਵਰਤਿਆ ਹੈ ਚਿਰ, ਇਹ ਜਿਹੜਾ ਚਿਰ ਸ਼ਬਦ ਹੈ ਉਹ ਇਹ ਜ਼ਾਹਿਰ ਕਰਦਾ ਹੈ ਕਿ ਅੱਗੇ ਰਵਿਦਾਸ ਨੇ ਇਕ ਵੇਰਾਂ ਦਰਸ਼ਨ ਵੇਖਿਆ ਹੋਇਆ ਹੈ। ਉਹਨੇ ਕਿਤੇ ਇਕ ਵੇਰਾਂ ਅੱਗੇ ਦਰਸ਼ਨ ਕੀਤਾ ਹੋਇਆ ਹੈ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ:-

*"ਦਰਸਨੁ ਭੇਟਤ ਉਤਰੀ ਭੁਖ॥"*

ਇਕ ਗੁਰੂ ਗ੍ਰੰਥ ਸਾਹਿਬ ਧਾਰਮਿਕ ਬਾਣੀ ਹੈ, ਦੁਨੀਆਂ ਦੇ ਤਖਤੇ ਉਤੇ ਜਿਹੜੀ ਇਹ ਦਾਅਵਾ ਕਰਦੀ ਹੈ ਕਿ ਵਾਹਿਗੁਰੂ ਦੇ ਦੀਦਾਰ ਹੋ ਸਕਦੇ ਨੇ, ਵਾਹਿਗੁਰੂ ਦੇ ਦਰਸ਼ਨ ਹੋ ਸਕਦੇ ਨੇ- ਨਾ ਕੁਰਾਨ ਇਹ ਦਾਅਵਾ ਕਰਦਾ ਹੈ, ਨਾ ਵੇਦ ਇਹ ਦਾਅਵਾ ਕਰਦੇ ਨੇ, ਨਾ ਪੁਰਾਨ ਇਹ ਦਾਅਵਾ ਕਰਦੇ ਨੇ, ਨਾ ਸਿਮਰਤੀਆਂ ਇਹ ਦਾਅਵਾ ਕਰਦੀਆਂ ਨੇ। ਗੁਰੂ ਗ੍ਰੰਥ ਸਾਹਿਬ ਦੇ ਪੁਜਾਰੀਆ! ਤੂੰ ਹੱਥ ਜੋੜ ਕੇ ਤਰਲਾ ਲੈ, ਮਾਲਕਾ ਤੇਰੇ ਵਿਛੋੜੇ ਦੀ ਘੜੀ ਇਕ ਦਿਨ ਜਿੰਨੀ ਲੰਬੀ ਹੋ ਜਾਂਦੀ ਹੈ, ਤੇਰੇ ਵਿਛੋੜੇ ਦਾ ਦਿਨ ਮੇਰੇ ਵਾਸਤੇ ਕਈਆਂ ਦਿਨਾਂ ਜਿੰਨਾ ਲੰਬਾ ਹੋ ਜਾਂਦਾ ਹੈ:-

*"ਮਨੁ ਨ ਰਹੈ ਕੈਸੇ ਮਿਲਉ ਪਿਆਰੇ॥"*

ਮਨ ਮੇਰਾ ਧੀਰਜ ਨਹੀਂ ਕਰਦਾ, ਕੈਸੇ ਮਿਲਾ ਆਪਣੇ ਪਿਆਰੇ ਸਤਿਨਾਮੁ ਵਾਹਿਗੁਰੂ ਨੂੰ:-

*ਦਰਸਨ ਕੀ ਮਨਿ ਆਸ ਘਨੇਰੀ*
*ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥ ੧॥ ਰਹਾਉ॥* (ਪੰਨਾ ੩੭੫)

.................................................................

*ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ॥*
*ਇਉ ਕਿਉ ਕੰਤ ਪਿਆਰੀ ਹੋਵਾ॥*

.................................................................

*ਹਰਿ ਦਰਸਨ ਬਿਨੁ ਰਹਨੁ ਨ ਜਾਈ॥*

ਮੈਂ ਤੁਹਾਡਾ ਬਲਿਹਾਰ ਕਰਦਾ ਜੀ, ਯਕੀਨਨ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕਹਿੰਦਾ ਹੋਇਆ ਹੀ। ਨਹੀਂ ਤਾਂ ਮੈਨੂੰ ਜਿਸ ਵੇਲੇ ਐਵੇਂ ਪ੍ਰੇਮ ਦਾ ਤਰੰਗ ਪੈਦਾ ਹੋ ਜਾਏ ਨਾ ਤੇ ਮੈਂ ਗੁਰੂ ਦੀ ਕਿਰਪਾ ਨਾਲ ਇਥੇ ਵੀ ਪਹੁੰਚ ਜਾਂਦਾ ਹਾਂ। ਕਈ ਵਾਰਾਂ ਇਹ ਦਸਿਆ ਹੈ ਕਿ ਇਹ ਜਿਹੜਾ ਪ੍ਰੇਮ ਦਾ ਤਲਾਬ ਬਣਾਇਆ ਹੈ, ਇਸ ਦੇ ਵਿਚ ਤਾਰੀਆਂ ਲਾਉ ਤੇ

ਸੁਰਤੀ ਨਾਲ-ਨਾਲ ਉੱਚੀ ਲਈ ਜਾਉ। ਨਦੀ ਦਾ ਕਿਨਾਰਾ, ਦੂਰ ਕਿਨਾਰਿਆਂ ਦੀ ਤਹਿ ਵਿਚ ਬੱਧਾ ਪਾਣੀ, ਕਿਨਾਰਿਆਂ ਨਾਲ ਟਕਰਾ-ਟਕਰਾ ਕੇ ਕੁਦਰਤੀ ਸੰਗੀਤ ਪੈਦਾ ਕਰਦਾ ਹੋਇਆ ਆਪਣੇ ਪ੍ਰੀਤਮ ਸਮੁੰਦਰ ਦੇ ਮਿਲਾਪ ਵਾਸਤੇ ਦਿਨ ਰਾਤ ਦੌੜਿਆ ਜਾ ਰਿਹਾ ਹੈ। ਕਈ ਤਰੰਗ, ਕਈ ਛੱਲਾਂ, ਕਈ ਲਹਿਰਾਂ ਉਹਦੇ ਵਿਚੋਂ ਪੈਦਾ ਹੁੰਦੀਆਂ ਨੇ, ਆਸ਼ਿਕ ਦੇ ਬੇਸਬਰੇ ਦਿਲ ਵਾਂਗੂੰ, ਇਸ ਨੂੰ ਠੱਲ੍ਹ ਕੋਈ ਨਹੀਂ ਪਾ ਸਕਦਾ। ਕੁਦਰਤ ਰਾਣੀ ਨੇ ਦਰਿਆ ਦੇ ਦੋਹੀਂ ਕਿਨਾਰੇ ਬੜੇ-ਬੜੇ ਸੋਹਣੇ ਬਗੀਚਿਆਂ ਦੀ ਸ਼ਕਲ ਦੇ ਬੂਟੇ ਪੈਦਾ ਕੀਤੇ ਹੋਏ ਨੇ, ਉਹਨਾਂ ਨੂੰ ਵੱਖਰੇ-ਵੱਖਰੇ ਫੁੱਲ ਲਗਦੇ ਨੇ, ਤਰ੍ਹਾਂ-ਤਰ੍ਹਾਂ ਦੀਆਂ ਖੁਸ਼ਬੂਆਂ ਉਹਨਾਂ ਵਿਚੋਂ ਮਹਿਕਦੀਆਂ ਨੇ, ਪੰਛੀ ਆਉਂਦੇ ਨੇ, ਕਲੋਲ ਕਰਦੇ ਨੇ, ਨਗਮੇ ਗਾਉਂਦੇ ਨੇ, ਤਰਾਨੇ ਉਪਜਦੇ ਨੇ, ਬੁਲਬੁਲ ਬੈਠ ਕੇ ਉਹ ਵੀ ਨਗਮਾ ਗਾਉਂਦੀ ਹੈ। ਸਾਨੂੰ ਇਹਨਾਂ ਦੀ ਭਾਸ਼ਾ ਕਿਉਂ ਨਹੀਂ ਸਮਝ ਆਉਂਦੀ ਤੇ ਧੰਨ ਬਾਬਾ ਨਾਨਕ ਜੀ, ਜਿਨ੍ਹਾਂ ਨੂੰ ਭਾਸ਼ਾ ਆਉਂਦੀ ਸੀ ਪਰਿੰਦਿਆਂ ਦੀ, ਕਹਿਣ ਲੱਗੇ:-

***ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ॥***
***ਕਕਰੁ ਚੁਗਨਿ ਥਲਿ ਵਸਨਿ ਰਬ ਨਾ ਛੋਡਨਿ ਪਾਸੁ॥ ੧੦੧॥***

ਐ ਪਰਿੰਦਿਓ! ਤੁਹਾਡੇ ਤੋਂ ਕੁਰਬਾਨ, ਜੰਗਲਾਂ ਵਿਚ ਰਹਿੰਦੇ ਹੋ, ਪੱਥਰ ਖਾਂਦੇ ਹੋ, ਪਰ ਰੱਬ ਦਾ ਪਾਸਾ ਨਹੀਂ ਛੱਡਦੇ, ਰੱਬ ਦੀ ਬੰਦਗੀ ਤੁਸੀਂ ਕਰੀ ਜਾਂਦੇ ਹੋ, ਮੈਂ ਇਕ ਸੂਫੀ ਮੁਸਲਮਾਨ ਦਾ ਕੌਲ ਪੜ੍ਹਿਆ ਕਿ ਬੁਲਬੁਲ ਬੈਠੀ ਹੋਈ ਨਰਗਿਸ ਦੇ ਕੋਲ ਤੇ ਉਹ ਕੁਝ ਬੋਲੇ ਤੇ ਲੋਕਾਂ ਵਾਸਤੇ ਤਾਂ ਰੌਲਾ ਹੀ ਸੀ ਨਾ, ਲੇਕਿਨ ਦਾਨੇ ਆਦਮੀ ਨੇ ਜਦੋਂ ਉਹਦੀ ਅਵਾਜ਼ ਸੁਣੀ ਨਾ ਸੂਫੀ ਨੇ ਅੰਦਰ ਦੀਆਂ ਗੱਲਾਂ ਜਾਣਨ ਵਾਸਤੇ, ਤਾਂ ਉਸ ਨੂੰ ਪਤਾ ਲੱਗਾ ਕਿ ਇਹ ਪ੍ਰਭੂ ਦੇ ਮਿਲਾਪ ਵਿਚ ਲੀਨ ਹੈ, ਇਹ ਉਸ ਦੀ ਭਗਤੀ ਕਰਦੀ ਪਈ ਹੈ। ਸੋ ਜਿੰਨੇ ਵੀ ਗੁਰੂ ਕੇ ਪਿਆਰੇ ਸਿੱਖ, ਸੁੰਦਰ ਰੂਪ-ਸਰੂਪ ਸਾਧ ਸੰਗਤ, ਮਾਈ ਭਾਈ ਗੁਰਸਿਖ, ਬਿਰਧ, ਬਾਲਕ ਜਿੰਨੇ ਵੀ ਹਨ, ਆਓ ਆਪਾਂ ਸਾਰੇ ਰਲ-ਮਿਲ ਕੇ ਕੋਸ਼ਿਸ਼ ਕਰੀਏ ਕਿ ਅਸੀਂ ਪ੍ਰਭੂ ਦੀ ਭਗਤੀ ਵਿਚ ਜੁੜ ਜਾਈਏ, ਉਸ ਦੀ ਭਗਤੀ ਵਿਚ ਲੀਨ ਹੋ ਜਾਈਏ, ਤਾਂਕਿ ਅਸੀਂ ਵੀ ਪ੍ਰਭੂ ਪ੍ਰੀਤਮ ਦੇ ਦਰਸ਼ਨ ਕਰ ਸਕੀਏ।

